ਦਯੈਮੈਜਕਰਮਕਰੀਬਖਾਨਾ।ਸਰਣਾਂ,ਛਿਮੇਰੀਦੇ,ਹਤੇਤਨਪੀ
ੜਾਤਿਆਂਤੇਪ੍ਰਾਨਾ।ਇੱਹਭਾਂਤਿਮੈਮੁਨਿਸੌਂਕਹਾ।ਜੌਮੈਕੀਨਬਾਨਉ
ਧਾਰਾ।ਪੁਨਿਗਯੋਜਹਿਵਧਿਦੇਪੜੀਲੈਭੂਰਭੀਤਰਵਾਰਾ।੨੯
।ਸ੍ਯਾਂਤਿਤਬ੍ਰਿਪਸੁਅੰਧਭੂਖੇਨੀਰਕੀਤਨਦਾਹਿ।ਕੌਨਜੋਕਾਰਣ
ਨੀਰਲੈਆਬਪੁਤ੍ਰਆਯੋਨਾਹਿ।ਅਨਿਨਗੜਿਹਆਬ੍ਰਿਧਹੌਤ
ਨਤਿਖਾਪੀਤੂਆਪਾਰਾ।ਕਿਵਾਉਪੇਖਜਾਤਿਨਕਰੀਨਾਹਿਤੁ
ਗਤਿਵਾਨਹਮਾਰਾ।੨੯।ਇਹਭਾਂਤਿਚਿੰਤਾਬ੍ਰਿਕਰੈਂਅਪ
ਦਪੁਨਿਸੁਨਿਲੀਨਾ।ਸੁਨਿਤਾਂਪਤਾਮੁਨਿਭਾਖਜੋਸੁਤਕਿਉ
ਬਿਲਿਬਸੁਕੀਨਾ।ਏਹਪੂਤਸੁਨੀਰਹਮਕੋਆਪਨੀਕਿਪੀਵਾ
ਇਹਕੰਤਤਾਹਿਵਿਲਾਪਸੁਨਿਆਤਿਕੀਪਯੋਅਮਜੀਵਾ।੩੦।
ਤਿਸਜਾ।ਇਤਾਂਪਦਬਿਦਕੈਪੁਨਿਮੁਖੈਂਕੀਨਬਖਾਨਾ।ਮੈਨਾਹਿ
ਤਵਸੁਤਔਪੰਛੀਪਾਭੂਪਦਸਰਥਮਾਨਾ।ਮੈਰਾਤਿਮ੍ਰਿਗਾਵਿਹਿ
ਸਕੋਬਹੁਕਰੋਪਾਪਅਪਾਰਾ।ਜਲਘਾਟਦੂਰਤੇਖੇਨਿਭੁਨਿਭ
ਈਭੀਤਾਰਿਵਾਰਾ।੩੧।ਗਜਜਾਨਿਮੈਸਰਛੋਡਯੋਤਨਮਾਹਿ
ਗਾੜ੍ਹਯੋਜਾਇ।ਮੈਸੁਨਇਓਮਾਨੁਖਸਬਦਸੁਨਿਮੈਤੁਰਤਆ
ਯੋਧਾਇ।ਸਿਰਜਟਾਂਫੈਲੀਕਿਰਣਸੀਪਿਖਪਰੋਮੁਨੀਭੂਮ
ਰਮਨਹੀਤਮੈਪਦਤਾਂਗਹੇਮੁਨਿਰੋਖਰੋਪਉਚਾਰਾ।੩੨।



CC-0 Shri Krishna Museum, Kurukshetra. Digitized by eGangotri

ਸੁਤ੍ਰਭੋਇਅਸਭਾਖਯੋਮੁਨਿਪਰਮਕਰੁਣਾਧਾਮਾ।ਬ੍ਰਹਮ
ਹੱਤਆਭ੍ਰਾਇਨਹੀਤਵਕਹਯੋਮਾਨਹੁਮਾਰਾ।ਅਮਾਤਤਾਤ
ਮੁਨੀਸਵੈਕਰਜੋਰਤਾਂਪਦਬੰਦਾ।ਨਵਨੂਤਨੇਯਹਦੇਹਕੈਲੈਜ
ਵੈਨੇਤ੍ਰਮੰਗਾ॥੩੩॥ ਚੌਪਈ॥ ।ਯਾਬਿਧਤਿਨਮੁਨਿਸੋ
ਹਿਬਤਾਯੋ।ਮੁਨਿਹਿਸਕਮੰਤ੍ਰਮਪੇਆਯੋ।ਦਯਾਯੁਗਤਤ੍ਰ
ਮਪਰਮਉਦਾਰਾ।ਸਰਣਾਗਤਿਅਮਲੇਹੁਉਬਾਰਾ।੩੪॥
ਯਾਬਿਧਮੁਨਿਯੋਸੁਮੰਤ੍ਰਜਬਹੀ।ਦੁਖਾਰਤਿਸੋਚਤਭਏ
ਤਬਹੀ।ਪਾਠਿਯੋਜਹਾਂਮੁਨਿਪੁਤ੍ਰਹਮਾਰੋ।ਤਾਹਿਲੇਚਲੋਬ
ਲਿਬਨਧਾਰੋ।੩੫।ਤਬਲੇਗਯੇਜਹਾਂਸੁਤਆਹਾ।ਬਿਪ
ਰਪਤੀਦੁਖਮਨਮਾਹਾ।ਸੁਤਕੋਛੂਹਿਨਿਜਹਾਥਨਸੰਗਾ।
ਬਹੁਬਿਲਾਪਕਰਗਬਿਆਕੁਲਅੰਗਾ।੩੬।ਹਾਹਾਨੂਦ
ਨਕਰੋਤੇਭਾਰੀ।ਪੁਤ੍ਰਪੂਤਮੁਖਮਾਂਹਿਉਚਾਰੀ।ਜਲਦੀਜੇ
ਹਮਕੋਸੁਤਸੋਇਆ।ਨਾਹਿਦੇਵੈਂਅਬਕਾਰਣਕੋਇਆ।੩੭।ਪੁ
ਨਿਸੋਪ੍ਰਤਿਭਿਨਕੀਨਉਚਾਰਾ।ਜਿਤਾਰਚੋਨਿਪਬੇਗਸਵਾਰ
ਸੋਤਬਹੀਤਾਹਿਚਿਤਾਬਨਾਈ।ਵਾਹਿਤੀਨੋਤਾਹਿਦਏਬਠਾ
ਈ।੩੮॥ ਸੰਕਰਛੰਦ। ।ਪੁਨਿਆਗਿਨਤਿਨਕੇਕਰ
ਤੇਮੈਦਈਤਹਾਂਲਗਾਇ।ਦਿਵਲੋਕਤੀਨੋਵੈਗਏਤਨੁਭੂਮਿ
ਮਾਹਿਜਲਾਇ।ਪੁਨਿਜਾਂਨਿਅਵਸਰਤਾਂਪਿਤਾਮਮਦਯੋਂਏਹੁ
ਜਰਾਪ੍ਰਾ।ਅਵਚਨਪੁਤ੍ਰਸੋਕਕੈਤੂਮਰੈਗੋਨਿਪਆਪਾ।੩੯
।ਵਹਸ੍ਰਾਪਅਵਸਰਆਇਯੋਅਬਵਾਰਹੈਨਹਿਕੋਇ।ਇ
ਹਭਾਂਤਿਭਾਖਾਬਿਲਾਪਕੀਨੋਸ਼ੋਕਬਿਆਕੁਲਹੋਇ।ਹਾਰਾ
ਮਸੁਤਹਾਜਾਨਕੀਹਾਲਖਮਣਗੁਣਧਾਮ।ਵਿਯੋਗਬਾਹੇ
ਸੋਮਰਤਕੋਕੇਈਕਾਢੇਪ੍ਰਾਣ।੪੦।ਇਮਵਦਤਭੂਪਤਿਪ੍ਰਾਣ
ਤਾਜੇਪੁਨਿਗਏਸੁਰਪਤਿਲੋਕ।ਰਾਮਲਖਮਣਮਾਤ੍ਰਲੀਨ

CC-0 Shri Krishna Museum, Kurukshetra. Digitized by eGangotri

ਪਨਾਰਿਕਰੈਸੁਸੋਕਾ॥ਕਰਤਾਨ੍ਹੈਛਾਤੀਰੋਵਈਮੁਖਭੂਪਕੋ
ਗੁਣਗਾਇਆਔਧਿਐਅੰਮ੍ਰਿਤਕੁੰਭਮੇਬਿਖਦਈਹਲਾਹਲਪ
ਇਆ॥੪੧॥ਬਸਿਸ੍ਟਬੋਲੇਸਭੁਮੰਤ੍ਰੀਤਹਿਪ੍ਰਾਤਪਹੂਤੇਜਾਇ
ਤੈਲਡੋਣੀਭੂਪਧਰਸਭਦੂਤਲਏਬੁਲਾਇ॥ਯੁਧਾਜਿਤਕੇ
ਨਗਰਪ੍ਰਤਿਤੁਮਦੂਤਬੇਗਸੁਜਾਹੁ॥ਘੋਰਯੋਂਪਰਿਜਾਯੋਤਾਹਿ
ਭਰਤਿਸਾਨੁਜਾਲਿਆਵਹੂ॥੪੨॥ਤਿੱਹਕਹੋਮੇਰੇਬਚਨਤੇਗੁਰਬੇ
ਗਾ॥ਆਇਸੁਕੀਨਾ॥ਨਿਜੱਨਗਰਆਵੋਬੇਗਤੁਮਜਗਭਰਤਬੁ
ਧਪ੍ਰਬੀਨਾ॥ਔਧਿਦਸਰਥਰਾਜਕੋਨਿਜਮਾਤਪੇਖੋਆਇ॥
ਬਸਿਸ੍ਟਕੇਯਹਬਾਕਸੁਨਿਪੁਨਿਗਏਦੂਤਸੁਧਾਇ॥੪੩॥ਯੁ



ਧਾਜਿਤਪੁਨਿਭਰਤਕੋਪ੍ਰਣਾਮਕੀਨੇਜਾਇ॥ਰਾਜਨਬਸਿ
ਸ੍ਟਬੁਲਾਏਯੋਪੁਰਭਰਤਔਤਿਨਿਭਾਇਆ॥ਆਵੈਸੁਪੁਰੀਅ
ਯੁਧਿਆ॥ਨਹਿਕਰੋਰੰਚਬਿਚਾਰਾ॥ਯਹਵਾਕਸੁਨਿਰੋਮਾਂਚਭ
ਰਤਸੁਭਾਇਯੋਭਾਇਉਰਭਾਰਾ॥੪੪॥ਗੁਰਬਚਨਸਾਨੁਜਸ
ਮਦੂਤਨਭਰਤਚਾਲੇਦੇਸ॥ਭੂਪਔਰਘੁਨਾਥਕੋਕਛੂਭ
ਇਯੋਨਗਰਕਲੇਸ॥ਇਹਭਾਂਤਿਚਿਤਵਤਮਾਰਗੋਪੁਨਿ
ਨੱਗਰਪਹੂਤੇਆਇ॥ਜਨਨੀਰਨਾਕਛੂਨਗਰਮੇਸਭਪ
ਗਾਈਬਿਲਲਾਇ॥੪੫॥ਉਤਸਵਨਹੀਕੋਨਗਰਮੇਪਿ

CC-0 Shri Krishna Museum, Kurukshetra. Digitized by eGangotri

ਖਭਰਤਾਚਿਤਆਪਾਰਾ।ਪੁਨਿਗਯੋਨ੍ਰਿਪਕੇਭਵਨਮੈਨਾਹਿਲ
ਖਮੀਨ੍ਰਿਪਦੁਆਰਾ।ਦੇਖੀਕਕੇਈਇਕਲੀਬੈਠੀਸੁਪਲੰਘ
ਬਿਛਾਇਆ।ਸਿਰਸੋਂਪੂਣਾਅਸੁਮਾਤਕੇਪੁਨਿਭਰਤਕੀਨੋ
ਪਾਇਆ।੪੬।ਆਇਯੋਨਿਹਾਰਸੁਭਰਤਤੋਕੈਕੇਈਆਦਰ
ਕੀਨਾ।ਉਠਾਇਭਰਤਲਗਾਇਗਰਪੁਨਿਗੋਦਭੀਤਰਲੀ
ਨਾ।ਸਿਰਚੂਮਕੈਨਿਜਦੇਮੋਕੋਪੁਨਿਕੁਸਲਪੂਛਯੋਤਾਂਹਿ
ਪਿਤਾਭ੍ਰਾਤਾਮਾਤਮੇਂਸਭਕੁਸਲਹੈਪੁਰਮਾਂਹਿ।੪੭।ਅ
ਜਮਮੁਆਨੰਦਸੁਤਤਬਕੁਸਲਤੀਲਨਿਹਾਰਾ।ਇਹਭਾਂ
ਤਤਾਂਹਿਸੁਪੂਛਯੋਨਿਜਪੇਵਕੋਪਰਵਾਰਾ।ਕਹਭਰਤਬਿ
ਆਕੁਲਚਿਤਆਤਿਮਨਕੰਪਪੂਛੀਮਾਇ।ਮਾਤਸੁਮਾਬਿ
ਮੋਪਿਤਾਕਿਹਠੋਰਆਹਿਬਤਾਇ।੪੮।ਤੁਮਾਬਿਨਾਹਿਮੇ
ਪਿਤਾਇਕਿਤਬੈਠੇਸੋਇ।ਅਬਨਾਦਿਖਾਈਦੇਤਹੈਕਹੁਤ
ਯੋਕਾਰਣਕੋਇ।ਤਾਤਕੇਅਦੇਖਨੇਅਸਦੁਖਭਏਆਤਿਅ
ਹੈ।ਨਕਦੁਖਸੋਆਪਾਪਸੁਤਕੈਕੇਈਭਾਖੇਤਾਂਹਿ।੪੯।ਧ
ਰਮਸੀਲੀਜੋਰਧੀਰਿਤਆਸ੍ਰਮੇਧੀਪਾਂਹਿ।ਤਾਂਗਤੀਕੋਤ
ਤਤੇਰੋਗਯੋਯਾਜਗਮਾਂਹਿ।ਇਹਬਾਤਸੁਨਿਭੁਭਰਤਾਗਿਰ
ਯੋਸੋਕਾਬਿਆਕੁਲਹੋਇ।ਹਾਤਾਤਕਹਿਭਮਗਏਮੋਕੋਦੁਖਸ
ਮੋਦੁਛੋਇ।੫੦।ਨਾਸਮਰਪਯੋਮਮਰਾਮਰਾਜੇਆਪਗਏ
ਸਿਧਾਇ।ਇਹਭਾਂਤਭਰਤਾਬਿਲਾਪਕਰਸਿਰਕੇਸਦੀਲਖ
ਲਾਇ।ਉਠਾਇਕੈਕੇਈਤਾਂਨਿਜਪਾਟਕੋਦੁਗਪੋਛਾ।ਸਮ
ਧਾਂਨਸੁਤਾਂਕਰੇਸੁਤਾਕਿਉਕਰੈਤੂਸੋਚ।੫੧।ਕਲਯਾਣਤੇ
ਰੀਪੁਤਮੈਸਭਸਿਧਕੀਨੇਕਾਜ।ਕਰਤਬਸੋਕੋਨਾਕਭੂਤ
ਰਹਯੋਸੋਖਸੁਆਜ।ਭਰਤਤਾਂਕਭਾਖਯੋਪੁਨਿਮਰਣਅਵ
ਸਰਮਾਂਹਿ।ਅਮਪਿਤਾਭੂਪਿਯਾਸਿਠੋਮਣੀਪੁਨਿਕਿਆਕਹਯੋ

CC-0 Shri Krishna Museum, Kurukshetra. Digitized by eGangotri

ਮੁਖਮਾਂਹਿ।।੫੨।।ਸ੍ਰੀਰਾਮਕੋਪੁਨਿਕਿਯਾਕਹਿਯੋਵ੍ਰਿਧਸਿਖ
ਲਭਾਖੇਸੋਹਿ।ਕੈਕੇਈਨਿਰਭੈਤਾਕਹੈਸੁਤਸੁਨੋਭਾਖੋਤੋਹਿ।
ਰਾਮਸੀਤੇਲਖਮਣਾਇਹਭਾਂਤਿਬਾਰਬਾਰਾ।ਬਿਲਾਪ
ਕਿਰਕਰਤਿਆਗਤਨਕੋਗਯੋਸੁਰਗਾਮਸੂਗਾ।।੫੩।। ਦੋਹ
ਰਾ। ।ਭਰਤਬਖਾਨੈਤਾਹਿਕੋਰਾਮਲਖਮਨਸੀਯਮਾਤ
।ਨਹਿਸਮੀਪਤਬਕਹਿਗਏਯੌਬਿਲਪੈਮਤਾਤਾ।੫੪।।
ਕੈਕੇਈਵਾਚ॥ਸਿਕਰਛੰਦ॥ ।ਰਾਮਕੇਜੁਵਰਾਜਹਿਤ
ਤਬਤਾਤਉਦਮਕੀਨਾ।ਤੁਵਰਾਜਕੇਹਿਤਪੂਤਸੋਤਿਹਮਾ
ਹਿਵਿਘਨਸੁਕੀਨਾ।ਪੂਰਬਕਬੀਵਰਦੋਨਸੋਕੋਦਰਦਭੂ
ਪਤਿਦਏ।ਸੋਇਦਾਨੀਦੋਨੱਹੀਸੋਮਾਂਗਨਿਪਤੇਲਏ।।੫੫।।
ਏਕਕੇਤਵਰਾਜਦੂਸਰਰਾਮਕੋਬਨਬਾਸਾ।ਸੱਤਵਾਦੀਭੂ
ਪਤੇਤਵਰਾਜਕੀਨਪ੍ਰਕਾਸਾ।ਰਾਮਕੋਬਨਭੇਜਯੋਤਵਪਿ
ਤਾਪਰਮਉਦਾਰਾ।ਰਾਮਪਾਛੈਸੀਯਗਈਜਗਪਾਤਬ੍ਰਤਧ
ਧਾਰਾ।।੫੬।।ਸੁਭ੍ਰਾਤਭਾਵਾਦਿਖਾਵਨੇਹਿਤਗਯੋਲਖਮਣ
ਆਪਾ।ਬਨਗਏਸਰਬਸੁਧਾਂਬਿਧੀਪੁਨਿਭੂਪਕੀਨਾਬਿਲਾਪ
।।ਰਾਮਰਾਮਸੁਭਾਖਤੇਮੁਖਮੁਯੋਭੂਪਤਿਸੋਇ।ਗਿਰਜਾਸੁ
ਨੋਇਹਭਾਂਤਿਮਰਣੋਭਾਗਾਬਿਨਨਹਿਹੋਇ।।੫੭।।ਇਹਭਾਂ
ਤਿਮਾਤਾਬਚਨਸੁਨਸੁਤਗਿਰਯੋਭੂਮਿਮੂਰਛਾਖਾਵੱਜਹਤ
ਤੂਮਜਿਉਗਿਰੇਕਛੂਠਹਿਨਾਹਿਸੰਭ੍ਰਾਰਾ।ਪਿਖਤਾਂਕੈਕੇਈ
ਦੁਖੀਹੋਈਬਹੁਰਕੀਨਉਚਾਰਾ।ਕਿਉਸੋਕਮੇਰੇਸੁਤਕਰੈਂਆ
ਸੁਭਯੋਰਾਜਤਿਹਾਰਾ।।੫੮।।ਦੁੱਖਅਵਸਰਨਾਕਛੂਇਹ
ਭਾਂਤਿਭਾਖਯੋਮਾਇ।ਕੋਪਭਰਤਾਬੋਲੇਕਤਾਂਪ੍ਰਤਮੋਨਦੇਤਿ
ਜਲਾਇ।ਆਸਭਾਖਹੈਤੂੰਪਾਪਨੀਤਵਕੀਨਭਰਤਾਘਾਤਾ।
ਦੁਰਭਾਗਤੇਮੈਜਨਮਲੀਨੋਅਘੀਸੋਬਿਖਯਾਤਾ।।੫੯।।

CC-0 Shri Krishna Museum, Kurukshetra. Digitized by eGangotri

ਅਗਿਨਮੈਮੈਜਰੋਗਗੋਕੈਮਰੋਗੋਬਿਖਖਾਇਓ।ਖਟੁਗਸੋਤਨਕ
ਟਆਪਨੋਜਾਉਜਮਪੁਰਧਾਇਓ।ਭੁਗਤਿਧਾਤਿਨਦੂਸ੍ਰੇਤੇਰੋ
ਕੁੰਭੀਪਾਕਸੁਗੈਨਾ।ਕੈਕੇਈਕੈਧੋਰਾਟਕੈਪੁਨਿਗਯੋਭੂਸੱ
ਲਜਾਭੈਨਾ।੬੦।ਸੋਪਿਖਭੁਰਤਾਨਿਹਰਭ੍ਰੈਨੀਊਚਕੰਠਪੁ
ਕਾਰਾ।ਭੁਰਤੁਤੈਸੋਰੋਵਈਤਿਨਪਾਦਮਸਤਕਧਾਰਾ।ਆਇ
ਗਭੁਰਤੇਪਰਮਸੀਲਾ।ਰਾਮਮਾਤਸ੍ਰੁਹਾਇਓ।ਤ੍ਰਿਸਦੀਨਬੈ
ਦਨਾਭੁਾਖਈਬਹੁਨੈਨਨੇਤੇਜਲਜਾਇਓ।੬੧।ਠਾਏਦੂਰਤੇਰੇਪੂ
ਤਯੋਸਭੁਗਯੋਕਾਰਣਹੋਇਓ।ਸਭੁਸੁਨਯੋਮਾਤਬਖਾਨਯੋਤ
ਵਮਾਤਕੀਨੋਜੋਇਓ।ਸਹਜਨਕੀਸੁਹਲਖਮਣੇਸੁਤਰਾਮਰੌ
ਦਹਮਾਰਾ।ਦੁਖੀਸਿੰਧਮਗਨਾਮੈਰਹੀਬਨਗਏਚੀਰਸੁਧਾਰਾ।
੬੨॥ ਚੌਪਈ॥ ।ਹਾਰਾਮਰਘੁਵੰਸਸੁਨਾਇਕ।ਤ੍ਰੈਪਰ
ਮਾਤਮਸਭਵਰਦਾਇਕ।ਧਦੀਪਤੁਮਮਉਦਰਸੁਭਯੋ।ਤੱ
ਦਪਦੁਖਨਹਿਮੈਰੋਗਯੋ।੬੩।ਤਾਤੋਬਿਧਹੈਬਹੁਬਲਵਾਨ
।ਯਹਮੋਕੋਉਰਭੁਯੋਸੁਭਾਨੁ।ਯੋਂਬਿਲਾਪਕੈਸੰਸਜਾਕੀਨਾ।
ਤਾਂਪਿਖਭੁਰਤਭੁਯੋਅਤਿਦੀਨਾ।੬੪।ਪਾਦਗਹੇਕਰਭਾ
ਖੇਏਹਾ।ਮਾਤਾਬਚਨਸੁਮੇਸੁਨਲੇਹਾ।ਰਾਮਰਾਜਅਭਿਖੇਪਨ
ਬੀਚਾ।ਕੈਕੇਈਕਰਮਕਰਯੋਜੁਨੀਚਾ।੬੫।ਅਨੱਤਵਾਤਿ
ਨਕੀਨਸੁਜੇਈ।ਭੁਰਤੁਸੁਜੈਉਰਜਾਨਤਹੋਈ।ਅਬਵਾਮੋਪੈ
ਰੀਜੇਸੋਇ।ਤੌਮੋਕੋਯਾਬਿਧਅਘਹੋਇ।੬੬।ਬ੍ਰਾਹਮਣ
ਸ਼ੈਮਾਰੇਤੇਜੈਸੋ।ਮੋਕੋਪਾਪਹੋਇਪੁਨਿਤੈਸੋ।ਮਾਆਭੂਪਤੀ
ਗੁਰਕੋਮਾਰਾ।ਜੋਹੋਵੈਪੁਨਿਪਾਪਅਪਾਰਾ।੬੭।ਮੈਜੌਜਾ
ਨਤਥੋਪੁਨਿਸੋਈ।ਤੌਮੋਕੋਵਹੁਸਗਲੋਹੋਈ।ਯਾਬਿਧਭੁ
ਰਤਸਪਥਬਹੁਭਾਖਾ।ਰੋਇਯੋਮਾਤਚਰਣਸਿਰਰਾਖਾ।੬
੮॥ ਦੋਹਰਾ॥ ।ਉਮਾਰੌਕੈਸੱਲਯਾਤਾਹਿਰੋਬੀਨੋਕੰਠ

CC-0 Shri Krishna Museum, Kurukshetra. Digitized by eGangotri

ਗਾਏ।ਸੁਤਜਾਨੇਮੈਸਗਲਾਬਿਧਮਤਸੋਚੋਂਸੁਖਦਾਏ।
੬੯। ਮਹਾਦੇਵਉਵਾਚ। ਸ੍ਵੈਯਾ। ।ਪੁਨਿਤਾਹਿਸਮੈ
ਭਰਤਾਗਮਕੇਸੁਨਿਆਪਬਾਸਿਸ੍ਰਤਹਾਂਚਲਿਆਏ।ਸ੍ਰਿ
ਪਮੰਦਰਮੇਵਾਹਿਰਾਜਗੁਰੂਸਾਹਿਮੰਤ੍ਰਨਕੇਬਹੁਭਾਂਤਿਸੁਹ
ਏ।ਪਿਖਰੇਵਤਰਾਜਭੂਮਾਰਮਹਾਂਤਿਹਸਾਦਰਆਪਿਬ
ਸਿਸ੍ਰਆਬੁਲਾਏ।ਵਹੁਭੂਪਤਿਥੇਆਤਿਤੱਗਾਬਠੇਪੁਨਿਸੱਤ
ਪਰਾਕ੍ਰਮਥੇਜਰਨਾਏ।੭੦।।ਮਾਨਵਕੇਸੁਖਭੋਗਸੁਭੋਮ
ਸਮੇਧਨਲੈਬਹੁਯਾਗਕਰਾਏ।ਬਹੁਦੱਖਣਤਾਮਖਖਾ
ਹਿਦਈਹਰਿਰਾਮਮਹਾਂਸੁਤਸੁਦਰਜਾਏ।ਅੰਤਗਏਸੁਰ
ਲੋਕਬਿਖੇਸੁਰਨਾਇਕਕੇਅਰਧਾਸਨਪਾਏ।ਸੋਖਾਕਿਭੁੰ
ਜਨਵੈਨ੍ਰਿਪਥੇਸੁਬ੍ਰਿਥਾਤੁਮਸੋਚਤਨੀਰਬਹਾਏ।੭੧।।
ਚੌਪਈ। ।ਆਤਮਾਨਿਤਅਨਾਸੀਜਾਨੋ।ਜਨਮਨਾਸ
ਨਾਹਿਤਾਮੈਮਾਨੋ।ਤਨੁਜਤ੍ਰਆਤਿਅਪਾਵਿਤਅਹੈ।ਪ੍ਰਣਾਸ
ਵਿਨਾਸਸੁਖਿਣਖਿਣਰਹੈ।੭੨।।ਭੂਲੇਪ੍ਰਕਾਰਬਿਚਾਰ
ਸੁਕਰੋ।ਸੋਕਨੌਰਕਾਹਿਨਦਰਨਪਰੋ।ਪਿਤਾਤਨਜਰਾਭੀਤ
ਰਮਰੋ।ਮੂਰਖਸੋਚੇਉਰਪਰਹਰੋ।੭੩।। ਸ੍ਵੈਕਰਛੰਦ।
ਅਸਾਤੁਖਭੁਸਿਸਾਰਮੈ।ਵਿਯੋਜਥੇਸੁਹੋਇ।ਤੱਗਰੋਵੈਰਾਗ
ਸੌਸੁਖਸਾਂਤਦੇਵੈਸੋਇ।ਜਨਮਵ੍ਯਾਨਸੁਜੈਅਹੈਤਿਹਿਮ੍ਰਿਤੁ
ਚਾਲੇਸੋਗ।ਪਰਹਾਰਨਾਹਿਕਰਕੋਸਕੇਯਹਜਨਮਮਰਨ
ਪ੍ਰਸੋਗ।੭੪।।ਸੁਕਰਮਕੇਆਧੀਨਸੋਤੁਜਨਮਮਰਣਸੁ
ਪਾਹਿ।ਜਾਨਕੈਵਿਵੇਕਜਨਾਕੇਉਸੋਚਹੈਪੁਨਿਤਾਹਿ।ਬ੍ਰ
ਹਮਾਂਡਕੋਟਿਸੁਨਸ੍ਰਹੋਏਗਈ।ਸ੍ਰਿਸਟਿਅਪਾਰ।ਸੁਸੁਕੇਸੁ
ਸਾਗਰਨੀਰਕੇਕਾਆਸਥਾਤਨਖਾਰ।੭੫।।ਚਲਤਪ
ਤ੍ਰਸੁਲਗਨਾਜੈਉਜਭੂਬਿਦੂਕੈਭੁਰਹੋਏ।ਤਿਉਆਯੁਸੁ

CC-0 Shri Krishna Museum, Kurukshetra. Digitized by eGangotri

ਦੈਲੋਕਰਨੀਤਵਭੁਯੋਨਿਸਰੋਕੋਇਆ॥ਜੀਵਪੂਰਬਕਰਮਕਰ
ਜਿਉਭੁਲਈਦੇਸੁਏਹਾ॥ਤਿਉਵਰਤਮਾਨਸੁਭਰਮਕਰਪੁਨਿ
ਔਰਲੇਵੈਦੇਹਾ॥੭੬॥ਜਿਉਂਤੰਜੈਜੀਰਣਪਾਟਕੋਪੁਨਿਗਹੇ
ਨਯੋਸਰੀਰਾ॥ਸੋਕਆਵਸਰਹੈਕਹਾਂਇਹਭ੍ਰਾਂਤਤਨਸਦ
ਹੋਇਆ॥ਨਾਹਿਮਰੈਆਤਮਨਜਾਮੈਪੁਨਿਵਰਧੈਹੈਨਾਹਿਕੋਇਆ
੭੭॥ ਚੌਪਈ॥ ॥ਖਟਭਾਵਸੁਵਿਕਾਰਨੇਕੋਈ॥ਸੱਤਗਿ
ਆਨਾਵਿਗ੍ਰਹਪੁਨਿਸੋਈ॥ਆਨੰਦਰੂਪਬ੍ਯਾਪਕਸਾਖੀ॥ਲ
ਯਾਬਿਹੀਨਇਕਸ੍ਰੁਤਿਸੁਸਾਖੀ॥੭੮॥ਆਤਮਪਰੋਆਦੂ
ਤੀਅਨੂਪਾ॥ਸਮਾਇਬਿਤਹੈਜਾਕੋਰੂਪਾ॥ਯਾਬਿਧਆਤਮਗ੍ਯਾ
ਫਉਰਧਰੋ॥ਸੋਕਤਜੈਸੁਤਾਗ੍ਯਾਨਸੁਕਰੋ॥੭੯॥ਤੈਲਦ੍ਰੋ
ਣੀਮੈਪਿਤਤਨਧਰੋ॥ਲੈਸਭੁਸਾਰਿਦਉਧਰਣਸੁਕਰੋ॥ਹਮਸੋ
ਮਿਲਭਰਪਨਿਦਨਬੀਤਾ॥ਯਥਾਨਿਆਇਗ੍ਯਾਨੁਕਰੋਸੁਧੀਰ
॥੮੦॥ ਦੋਹਰਾ॥ ॥ਦਿਨਅਠਤਾਲੀਹੈਭੁਏਮਰਨਅਨੰ
ਤਰਭੂਪਾ॥ਯਾਬਿਧਉਮਾਜਨਾਇਯੋਭਰਤਬਸਿਸ੍ਟਅਨੂਪਾ
੮੧॥ਤਜਆਗਿਯਾਨਜਸੋਕਕੋਬਿਧਵਤਗ੍ਯਾਸੁਕੀਨਾ॥
ਆਹਿਤਾਅਗਨੀਕੀ॥ਬਿਧੀਜੋਭੂਆਇਸੁਦੀਨਾ॥੮੨॥ਸ
ਸਿਸਕਾਰਵਿਧਿਪਵਿਤਕਰੋਦੀਨੀਆਗਿਨਲਗਾਇ॥ਦਿਨਇ



ਕਾਦਸਕੈਭੁਏਖੀਨੇਬਿਪ੍ਰਬੁਲਾਇਸ਼ਾ।੮੩।ਪਿਤਉਦੇਸਕ
ਰਿਤਾਂਗਹਿਕੋਭੋਜਨਦਯੇਅਪਾਰਾ।ਵ੍ਰਿਧਿਵਤਬ੍ਰਾਹਮਣਜੇਵਈ
ਸੈਸੈਕੇਈਹਜਾਰਾ।੮੪।ਬ੍ਰਾਹਮਣਕੋਧਨਬਹੁਦਯੋਗਊ
ਅੰਕਈਹਜਾਰਾ।ਭੂਤਨਪਟਿਬਰਬਹੁਦਏਗਾਂਅਸ੍ਰੁਦਯੋਊ
ਦਾਰਾ।੮੫॥ ਸਵੈਯਾ॥ ।ਇਹਭਾਂਤਿਕ੍ਰਿਯਾਕਰਕੈਸ
ਗਲੀਪਿਤਕੋਰਿਣਥੋਂਵਹਤਾਹਿਉਤਾਰੋ।ਮਿਲਸੈਗਪ੍ਰੋ
ਹਿਤਸਾਨੁਜਵੇਪੁਨਿਕੈਕੈਈਨੰਦਨਆਇਅਗਾਰੋ।ਨਿਸ
ਬਾਸਕੀਯੋ।ਭੀਤਰਤਾਂਉਰਭੀਤਰਰਾਮਹਰਾ।ਚਿਤ
ਤੋ।ਭਰਭ੍ਰਾਤਅਮਾਤਸਭੈਦਿਗਹੈਸੁਮਨੋਨਿਸਮੈਂਸਸਿਹੇ
ਪਰਿਵਾਰੋ।੮੬।ਸੁਖਨਾਹਿਲਹਿਯੋਉਰਭੀਤਰਤਾਂਇਹ
ਚਿਤਬਢੀਤਿਨਕੇਉਰਮਾਂਹੀ।ਮਿਲਜਾਨਕੀਅਲਿਖਮਨ
ਸਮੈਰਘੁਨਾਥਗਏਸੁਬਡੇਬਨਮਾਂਹੀ।ਅਮਾਤਸੁਰਾਖ
ਸਿਚਿਤਦਹੇਮੁਖਪੇਖਨਸੁਪੁਰੋਖਿਨਮਾਂਹੀ।ਬਨਜਾਉਂਅ
ਬੈਮਾਤਇਹਕਰੀਤਜਰਾਜਸਭੈਨਿਪਰੋਧਰਮਾਂਹੀ।੮੭।
ਦੋਹਰਾ। ।ਮੰਦਹਾਸਮੁਖਨਿਦਰੋਸੀਯਸਮੈਸ੍ਰੀਰਾਮ।ਤਾ
ਪਦਪੰਕਜਸੇਵਸੀਭਰਤਸੁਅਨਜਾਮ।੮੮। ਇਤਿਸ੍ਰੀ
ਮਤਅਧ੍ਯਾਤਮਰਾਮਾਇਣੇਉਮਾਮਹੇਸੁਰਸੰਬਾਦੇਅਯੋਧ
ਯਾਕਾਂਡੇਸਪਤਮੋਧਿਆਇ।੭। ਸ੍ਰੀਮਹਾਂਦੇਵਉਵਾਚ
।। ਸਵੈਯਾ। ।ਪ੍ਰਾਤਬਸਿਸਟਸਭੈਮੁਨਿਸੰਗਿਸੁਮਿਤਿ
ਸਭੈਪੁਰਵਾਸਬੁਲਾਏ।ਰਾਜਸਭਾਜਨਦੇਵਸਭਾਤਿਹਮਾਹਿ
ਬਸਿਸਟਮੁਨਿਚਲਿਆਏ।ਅੰਧਸਿੰਘਾਸਨਕੋਮੁਨਿਸੌਜਨੁਤੇ
ਰਤੁਰਾਜਨਜੂਸੁਖਦਾਏ।ਆਨਸੁਭੂਪਤਿਕੇਸੁਤਕੋਪੁਨਿਆਤੁ
ਰਤਾਹਿਕਿਬੀਚਾਬਿਠਾਏ।੧। ਚੌਪਈ। ।ਦੇਸਕਾਲ
ਕੋਜੋਗਸੁਜੋਈ।ਮੁਨਿਵਰਿਬਚਨਬਖਾਨਯੋਸੋਈ।ਭਰਤਅ

CC-0 Shri Krishna Museum, Kurukshetra. Digitized by eGangotri

ਹੇਤਵਾਪਿਤਾਅਨੁਸਾਸਨਾਤਿਲਕਦੇਂਹਿਹਮਅਬਹੋਸੋਂਪਯਾ
ਸਨਾ।ਕੈਕੇਈਯਾਚਨਠਾਜਸੁਕੀਨੋ।ਭਰਤਸੁਤਵਹਿਤਯੋ
ਉਰਧੀਨੋ।ਸੌਤਸੇਧਵਸਠਬਵਰਠਾਈ।।ਰਾਜਦਯੋਤਿ
ਨਮੁਖੋਅਲਾਈ।।੩।।ਅਬਦੇਵੇਤਵਤਿਲਕਬਨਾਈ।ਮੁ
ਨਿਵਰਮੰਡ੍ਰਬੇਦਮੁਖਗਾਈ।।ਸੁਨਿਕੈਭਰਤਸੁਯਾ।ਬਿੰਬਾਨੀ
।।ਮਮਨਹਿਰਾਜਸੁਤਾਂਹਿਬਖਾਨੀ।।੪।।ਰਾਜਾਰਾਮਪ੍ਰਮਹਿ
ਉਦਾਰੋ।ਹਮਤਿਨਕੇਹੈਦਾਸਾਬਿਚਾਰੋ।ਪ੍ਰਭੁਤਿਸਮੇਮੁ
ਨਿਵਰਮੇਜਾਂਵੋ।ਰਾਮਚੰਦਕੋਨਗਰਲਿਆਂਵੋ।।ਧਾਤ੍ਰਮ
ਸਭੁਮਾਤਹਮਾਰੀਜੇਤੀ।।ਬਿਨਕੈਕੇਈਚਲੋਸੁਤੇਤੀ।।ਮਾ
ਤਰੰਧਨੀਅਮਕੈਕੇਹੀ।ਅਬਹੀਹਨੋਆਇਮਨਏਹੀ
।।੫।।ਪਰਸੋਕੋਰਘੁਵਰਨਹਿਦੇਖੋ।।ਇਮਸਭੀਬਧਹਕੋ
ਕਸੁਪੇਖੋ।ਪਾਦਚਾਰਦੇਤਕਬਨਜਾਂਵੋਂ।ਕਾਲਪ੍ਰਾਤਨਹਿ
ਬਿਲਮਲਗਾਵੋਂ।।੬।। ਗੀਤਾਮਾਲਤੀਛੰਦ।। ।।
ਸੱਤ੍ਰੁਘਨਸਾਹਿਤਸੁਮੇਚਲੋਤੁਮਜਾਹੁਭਾਵੈਮਤਚਲੋ।ਰਾ
ਮਜਿਉਬਨਮੇਗਯੋਤਿਉਧਾਰਮੇਤਨਬਲਕਲੋ।ਫਲਮੂ
ਲਭੋਜਨਮੇਂਕਰੋਂਸੱਤ੍ਰੁਘਨੁਨੀਕਾਲਿਆਵਈ।।ਸਿਰਜਟਾ
ਅਵਨੀਮੇਸਵੈਂਨਾਹਿਰਾਮਜੌਲੌਆਵਈ।।੭।। ਸੋਰਠ
ਛੰਦ।। ।।ਇਹਭਾਂਤਿਭਰਤਸੁਧਾਰਮਨਮੇਮੌਨਲੀਨੀਧ
ਰਾ।ਸਭੁਲੋਕਭਰਤਸਰਾਹਈਮੁਖਸਾਧੁਸਾਧੁਉਚਰਾ।।ਧ
ਰਮਸੀਲਪ੍ਰਭੁਤਿਬਨਪ੍ਰਤਿਭਰਤਕੀਨਪਯਾਨਾ।ਸੁਮੰਤ
ਸਭੈਬੁਲਾਇਸੈਨਕਏਹੁਕੀਨਬਖਾਨਾ।।੮।।ਚਤੁਰੰਗ
ਨੀਸਭਿਸੈਨਿਜੇਤੀਭਰਤਕੇਅਨੁਗਾਮਾ।।ਅਸੁਭੰਜਰ
ਰਥਪਦਾਤੀਰਹੇਅਨੇਕਾਮਾ।।ਕੋਸੋਲਜਾਲੈਰਾਜਦਾਰ
ਗਿਸੂਲੋਦਿਜਰਾਜਾਭੂਤਕੇਸੈਗਸਰਬਚਾਲੈਰਾਮ

CC-0 Shri Krishna Museum, Kurukshetra. Digitized by eGangotri

ਦੇਖਨਕਾਜ॥੧੦॥ ਦੋਹਰਾ॥ ॥ਰਿਖਿਗਣਤੀਰਸਿੰਗਦੇਰਖ੍ਯ
ਰਸੈਨਾਕੀਨਨਿਵਾਸ॥ਸੱਤ੍ਰਘਨਬਖਾਨਯੋਸਰਬਕੋਇਹਾਂਕਰੇ
ਨਿਸਬਾਸ॥੧੧॥ ਸੈਯਾ॥ ॥ਸੁਨਿਕੈਭਰਤਾਗਮਕੋਮਨ
ਮੈਅਤਿਸੋਕਭਈਗੁਹਏਹੁਬਿਚਾਰੋ॥ਬਹੁਸੈਨਸਮੇਤਸੁਕੇਕ
ਈਨੰਦਨਆਇਪਰੋਯਹਰੋਗਕਿਨਾਰੋ॥ਨਾਹਿਜਾਨਪਰੇਸਿ
ਰਿਸੈਨਲਈਯਹਰਾਮਪਰਾਭੂਮਕੋਨਾਹਿਮਾਰੋ॥ਸਭਲੋਕਨ
ਕੋਇਹਬਾਤਕਹੀਚਲਸਾਂਤੁਪਯਾਮਨਲੋਹਿਨਿਹਾਰੋ॥੧੨॥
ਜੌਮਨਭੀਤਰਸੁਧਅਹਿਤਬਲੋਮਨਾਵਨਸੈਨਉਤਾਰੋ॥ਜੌਮਨਭੀ
ਤਰਪਾਪਕਛੂਤਬਨਾਵਨਖੇਰਸੁਲਾਗੁਕਨਾਰੋ॥ਜਾਤਿਭਾਈਸ
ਮਈਰਾਦਲੇਗਹਆਯੁਧੁਐਦਿਸਢਾਰਨਿਹਾਰੋ॥ਇਹਭਾਂਤਿਬਿ
ਚਾਰਸੁਲੋਗਨਕੋਂਗੁਹਤੂੰਨਕਸੋਕਰਮੇਧਨੁਧਾਰੋ॥੧੩॥ਬਹੁਭਾਂ
ਤਿਉਪਾਇਨਤਾਂਹਿਲਈਪ੍ਰਨਿਸੋਰਿਲਏਬਹੁਸਾਥੁਧਬੀਰਾ॥
ਭਰਤੇਪਖਤਾਂਹਿਉਪਾਇਨਲੈਗੁਹਆਨਪਰੀਲਖਰਾਮਸੁਸੀ
ਰਾਪਿੰਖ੍ਸੀਤ੍ਰਿਸਾਸੀਪੁਨਿਸਾਨੁਜਤਾਂਸਿਰਸੋਜਟਧੋਤਨਸੋਂਬਨਚੀ
ਰਾ॥ਉਰਭੀਤਰਰਾਮਕੀਸੋਚਕਰੇਮੁਖਰਾਮਭਨੇਨਿਰਜਾਦੁਤ
ਨੀਰਾ॥੧੪॥ਆਤਿਬਿਦਨਕੈਸੁਨਿਖਾਦਪਤੀਗੁਹਹੇਮੁਖਆਗ
ਸੁਏਹਬਖਾਨੋ॥ਤਬਕੈਕੇਈਨੰਦਨਬੇਗਉਠਾਇਸੁਸਾਦਰਕੈਕੋ
ਲਿਯਾਹਿਲਗਾਨੋ॥ਕਲਯਾਨਪੁਛੀਗੁਹਕੀਸੁਖਤੇਪਖਭ੍ਰਾ
ਤਸਖਾਮਨਮੋਬਿਗਸਾਨੋ॥ਯਹਰਾਮਸਖਾਪੁਨਿਕੈਕੇਈਨੰਦਨ
ਲੋਗਨਕੋਸੁਖਆਪਬਖਾਨੋ॥੧੫॥ ਭਰਤੋਵਾਚ॥ਸੈਯਾ॥
ਭ੍ਰਾਤਸੁਮੇਰਪ੍ਯੁਸਥਾਕਿਸੀਗਸੁਬਾਸਕੀਯੋ॥ ਜੌਰਸੁਹਾਈ
॥ਰਾਮਪਰਾਤਮਪ੍ਰੇਮਭਰੇਬਿਗਸੇਸੁਮਕੋਗਲਿਮਾਹਿਲਗਾ
ਈ॥ਪੀਨਿਭਯੋਫ੍ਰਿਤਾਫ੍ਰਿਤਭਯੋਤਵਰਾਘਵਸੋਂਸੁਖਬਾਤਸ
ਬਾਈ॥ਰਾਮਸੀਯਾਲੱਖਮੱਨਸਮੀਜਿਹਠੌਰਪਖੇਵਹੁਰੇਹੁਦਿ

CC-0 Shri Krishna Museum, Kurukshetra. Digitized by eGangotri

ਖਾਈ॥੧੬॥ਅਬਸ੍ਰੁਬ੍ਰਿਤਲੇਚਲੋਮੋਹਤਹਾਂਜੋਹਮੈਂਨਕੀਯਾ
ਸੀਯਾ॥ਸੋਮਮਬੀਰਾ॥ਤੁਮਸੇਵਕਰਾ॥ਮਾਕਿਪ੍ਰੀਤਮਖਾਤਵਭਾ
ਗਮਹਾਂਜਗਮਾ॥ਹੇਰਾਹੀਰਾ॥ਇਹਭ੍ਰਾਂਚਿਤਾਗਚਿਤਾਰਤਹੀ
ਨ੍ਰਿਗਕੈਕੇਈਨਿੰਦਨਜਾਵਤਨੀਰਾ॥ਗੁਹਸੰਗਮਿਲੇਤਿਹਠੌਰਗ
ਏਜਹਿਰਾਮਵਸੇਨਿਸਥਾਗਸੁਤੀਰਾ॥੧੭॥ ਚੌਪਈ॥ ॥
ਸੈਨਆਸਥਾਂਨਪਿਖੇਤਿਨਜਾਈ॥ਜਿਹਸੋਏਥੇਕੁਸਾਬਿਛਾਈ॥
ਸੀਤਾਭਰਣਾਬਿੰਦਆਤਿਮ੍ਰਿਦਰਾ॥ਅਬਲੇਤਭੂਮਿਭਈਗੁਣਮੰ
ਦਰਾ॥੧੮॥ਦੁਖਸੰਤਪਤਿਰਿਦੇਆਤਿਹੋਇਸੋ॥ਭਰਤਾਬਿਆਕੁ
ਲਉਰਆਤਿਰੋਇਓ॥ਅਹੁਕੁਮਾਰੀਸੀਤਾਨਾਮਾ॥ਜਨਕਨੰਦਨੀ
ਭੁਣਕੀਧਾਮਾ॥੧੯॥ਤਿਨਪਲੰਘਪੁਨਿਮਹਲਉਦਾਰੇ॥ਕੋ
ਮਲਉਪਰਿਪਾਟਸਵਾਰੇ॥ਰਾਮਸਹਿਤਸੋਵਤਥੀਤੈਸੇ॥ਸੋਕੁਸ
ਵਿਸਟਰਸੋਈਕੈਸੇ॥੨੦॥ ਦੋਹਰਾ॥ ॥ਸੀਤਾਰਾਮਸੁਦੁ
ਖਭਰੇਬਨਕੁਸਪਾਤਨਮਾਹਿ॥ਮੈਰੋਹੀਅਪਰਾਧਹੈਮੈਰਸੁਕ
ਰਣਨਾਹਿ॥੨੧॥ ਸੋਰਠਛੰਦ॥ ॥ਧ੍ਰਿਗਮੋਹਿਪਾਪਨਕੇ
ਕਈਮੈਜਨਮਯੋਉਰਮਾਹਿ॥ਮਮਨਿਮਿੱਤਕਲੇਸਬਨਮੈਰਾਮ
ਸੀਤਾਪਾਂਹਿ॥ਧਿਨਲਖਮਣਜਨਮਹੈਜਣਰਾਮਕੇਸੰਗਿਜੋਇ
॥ਬਨਗਯੋਹਰਖਉਦਾਰਉਰਨਹਿਰਹਯੋਘਰਮੈਸੋਇ॥੨੨॥
ਗੀਯਾਮਾਲਤੀਛੰਦ॥ ॥ਮੈਰਾਮਦਾਸਨਦਾਸਕੋਪੁਨਿ
ਦਾਸਹੋਵੋਰੋਜਬੀ॥ਤਬਜਨਮਮੇਰੋਸਫਲਹੋਵੈਸੋਕਨਾਹਿਕਰੋ
ਕਬੀ॥ਭ੍ਰਾਤਾਜਿਹਰਘੁਨਾਥਹੈਵਹਿਹੈਰਜਾਨਤਹੈਜਥੈ॥ਮਹ
ਮੋਹਰਾਮਆ[illegible]ਕੇਹਿਤਬੇਠਜਾਵੈਮੈਅਬੈ॥੨੩॥ ਸੈਯਾ॥
॥ਗੁਹਪੇਖਤਿਨੇਆਤਿਸੁੱਧਮਹਾਂਮਨਪ੍ਰੇਮਭਰੇਇਹਬਾ
ਉਚਾਰੀ॥ਤੁਮਧੀਨਿਭਏਜਗਮਾਹਿਸੁਨੋਰਘੁਬੀਰਬਖੇਇ
ਪ੍ਰੀਤਤੁਮਾਰੀ॥ਜਨਕਾਤਮਜਾਲਖਮੱਨਾਬਿਖੇਆਤਿਮਾਹਿਸਨੇ

CC-0 Shri Krishna Museum, Kurukshetra. Digitized by eGangotri

ਰਸੁਤੇਨਉਦਾਰੀ।ਗਿਰਨਚਿਤ੍ਰਸੁਭੂਟਾਬਿਰਾਜਤਹੈਜਹਹੈਕ ੧੧੫
ਦਲੀਬਨਸਾਫੂਲਵਾਰੀ।੨੪।। ਨਰਾਜਛੰਦਾ ।ਮਦਾ ।।੦
ਕਿਨੀਸਮੀਪਰਾਮਸੀਯਸਾਨੁਜੋਰਹੇ।ਅਨੰਦਕੰਦਪੂਰਣੋ
ਆਪਾਰਸੁਖਭੂਲਹੋ।ਤਹਾਂਚਲੇਸਮਸਤਹੂੰਸਸੈਨਗੰਗਕੇ
ਤਰੋਂ।ਨਿਖਾਦਰਾਜਭਾਖਯੋਂਕਹਯੋਬਿਲੰਬਨਾਕਰੋਂ।੨੫।।
ਅਨਾਇਨਾਵਪਾਂਚਸੈਮਹਾਂਨਦੀਤਰਾਵਨੀ।ਸੁਆਪਰਾਜ
ਨਾਵਕੇਸੁਨਲਿਆਇਓਸੁਹਾਵਨੀ।ਚਢਾਇਰਾਮਮਾਤਭ੍ਰ
ਭ੍ਰਸਾਨੁਜੈਉਦਾਰਧੀ।ਬਸਿਸ੍ਟਕੋਚਢਾਇਯੋਨਿਖਾਦਰਾ
ਜਸੀਲਧੀ।।੨੬।। ਚੌਪਈ।। ।ਕੈਕੇਈਐਰਜੇਖਤਾ
ਜੇਤੀ।ਔਰਨਨਾਵਚਢਾਇਸੁਤੇਤੀ।ਯਾਬਿਧਗੰਗਾਉਤਰੇ
ਪਾਰਾ।ਭਰਤਨਿਖਾਦਪਤੀਸੁਉਦਾਰਾ।।੨੭।।ਭ੍ਰਾਰਦ੍ਵਾਜਕੇ
ਆਸ੍ਰਮਜਹਾਂ।ਬੇਗਗਏਵਹਸਗਲੇਤਹਾਂ।ਸੈਨਾਦੂਰਸੁਥ
ਪਪਛਾਰੀ।ਸਾਨੁਜਭਰਤਸੁਗਯੇਅਗਾਰੀ।।੨੮।।ਆਸ੍ਰ
ਮਮਾਹਿਸੁਮੁਨੀਬਿਰਾਜੇ।ਤਪੋਕ੍ਰਾਂਤਪਿਖਪਾਵਕਲਾਜੇ।
ਪੇਖਭਰਤਰਿਖਨਰਤਉਦਾਰੀ।ਸਾਸ੍ਟਾਂਗਪ੍ਰਗਬਿਦਨਧਾਰੀ
।।੨੯।।ਦਸਰਥਕੇਸੁਤਜਾਨਮੁਨੀਸੁਰਾ।ਪੂਜਨਕੀਯੋਤਾਂ
ਹਿਯੁਗੀਸੁਰਾ।ਸ਼ੀਸਜਟਾਤਨਬਲਕਲਧਾਰੀ।ਭਰਤਪੇਖ
ਰਿਖਕੀਨਉਚਾਰੀ।।੩੦।।ਕੁਸਲਛੇਮਤਮਭਕਤਕਮਾਇ।ਤ



CC-0 Shri Krishna Museum, Kurukshetra. Digitized by eGangotri

115
ਜਪਾਇਕਿਉਂਬਲਕਲਧਾਰੋ।ਕਾਹਿਨਿਮਿਤ੍ਰਵਿਪਨਨ੍ਹਮਆ
ਏ।ਮੁਨਿਆਸ੍ਰਮਾਸਿਰਜਟਾਂਬਢਾਏ।।੩੧।।ਭਾਰਦੂਆਜਵਚ
ਨਸੁਨਿਪਾਇਓ।ਭਰਤਨੈਨਭੀਤਰਜਲਆਇਯੋ।ਭਗਵਨ
ਸਭਭੂਤਨਉਰਜੋਈ।ਤੁਮਜਾਨਤਹੋਸਗਲੋਸੋਈ।।੩੨।।ਤੱਦ
ਪਨ੍ਹਮਪੂਛਯੋਪ੍ਰਭਜੋਈ।ਭਯੋਅਨੁਗ੍ਰਹਮੋਪਰਿਸੋਈ।ਤੁਮ
ਸਰਬੱਗਸਭੈਬਿਧਿਅਹੋ।ਭਾਖਨਤੇਜਨਕੋਅਘਦਹੋ।।੩੩।।
ਸੋਰਠਛੰਦ।। ।।ਰਾਮਰਾਜਾਵਿਘਾਤਲੌਕੈਕੇਈਕੀਨੋਜੋ
ਇ।ਬਨਬਾਸਪੁਨਿਸਾਹਿਸੀਯਕੋਮੈਨਾਹਿਜਾਨੋਕੋਇ।ਤਵਪ
ਦਪੁਗਲਸੁਰੀਦਮੋਹਿਮੁਨੀਵਰਿਆਹਿ।ਇਮਭਾਖਭਰਤਸੁ
ਪਾਦਪਕਰੋਭਯੋਦੁਖਉਰਮਾਹਿ।।੩੪।। ਦੋਹਰਾ।।
ਤੁਮਹੀਜਾਨਨਜੋਗਹੋਮੁਨਿਪਰਮਦਯਾਲ।ਸੁਧਸ
ਸੁਪਸੁਮੋਮਨੋਤੁਮਹੋਗਿਆਨਬਿਸਾਲ।।੩੫।। ਸੈਯਾ
।। ।।ਮਮਰਾਜਸੁਨਾਹਿਪਰੋਜਨਹੈਰਘੁਨਾਥਬਲੀਜਗ
ਰਾਜਨਰਾਈ।ਹਮਕਿੰਕਰਹੈਂਮੁਨਿਪੁੰਗਵਜੂਰਘੁਨਾਥਬ
ਲੀਪਦਕੋਸਿਵਕਾਈ।ਇਹਤੇਹਮਜਾਵਤਹੈਂਬਨਮੋਮੁਨਿ
ਰਾਮਪਦਾਂਬੁਜਕੀਸਰਨਾਈ।ਤਹਿਰਾਜਸਿਭਾਗਨਿਵੇਦਭ
ਲੇਹਮਲਿਆਵਹਿਰਾਮਸੁਪਾਦਮਨਾਈ।।੩੬।। ਸੋਰਠ
ਛੰਦ।। ।।ਬਸਿਸ੍ਰਮੌਮੁਨਿਵਾਸਯੋਪੁਨਿਦੇਸਲੋਕਆਪ
ਨਾਮਿਲਕੈਸਭੈਹਮਰਾਮਕੋਦੈਭਾਲਤਿਲਕਸਵਾਰ।ਔਧ
ਨਗਰੀਲੇਚਲੋਂਪਦਸੇਵਹੋਂਪੁਰਮਾਹਿ।ਇਹਭਾਂਤਿਬਾਨੀਭ
ਰਤਸੁਨਿਮੁਨਿਹਰਖਯੋਉਰਮਾਹਿ।।੩੭।।ਗਾਰਲਾਇਭ
ਰਤਸੁਦ੍ਰਮਸਤਕਮੁਨਿਬਡਾਈਕੀਨ।ਮੈਜਾਨਯੋਭਾਵਿਖ
ਪੂਰਬਕਿਯੋਭਯੋਮਨਦੀਨ।ਤੂੰਸੁਮਿਤ੍ਰਾਂਪੂਤਤੇਹੈਂਰਾਮਭਗ
ਤਉਦਾਰ।ਅਤਿਬਕੀਨੋਮੋਹਿਸੋਂਸਾਹਿਸੈਨਸਹਪਰਵਾਰ।

CC-0 Shri Krishna Museum, Kurukshetra. Digitized by eGangotri

੩੮॥ ਚੌਪਈ॥ ॥ਸੈਨ ਸਹਿਤ ਮੁਨਿ ਭਰਤ ਕੁਮਾਰਾ। ਅਬ ਤੁ
ਮ ਤੋਜਨ ਕਰੋ ਹਮਾਰਾ। ਰਾਤਿ ਬਸੋ ਤੁਮ ਇਹਾਂ ਹਮਾਰੇ। ਗ੍ਰਾਮ ਸ
ਮੀਪ ਸੁ ਜਾਹੁ ਸਕਾਰੇ॥ ੩੯॥ ਮੁਨਿਵਰ ਜਿਉ ਆਇਸੁ ਹੈ ਥਾਰੇ
॥ ਤਿਉ ਹੁੰ ਕਰਹੈਂ ਹਮ ਦਾਸ ਤੁਮਾਰੇ॥ ਭ੍ਰਾਰਦੁਆਜ ਸੁਨਿ ਭਰਤ ਸੁਬਾ
ਨੀ॥ ਜਾਇ ਕੁਛੁ ਹਯੋ ਪਰਭੀਤ ਰਪਾਨੀ॥ ੪੦॥ ਸੈਨ ਗਹੀ ਪਰ
ਭੀਤ ਰਥ ਬਰਯੋ। ਕਾਮਧੇਨੁ ਕੋ ਧਿਆਨ ਸੁ ਧਰਯੋ। ਸਿਮਰਨ ਕਰ
ਯੋ ਸੁ ਮੁਨਿਵਰ ਜਬ ਹੀ। ਆਈ ਕਾਮਧੇਨ ਤਹਿ ਤਬ ਹੀ॥ ੪੧॥
ਆਗ੍ਯੋ ਕਿਅ ਸਰਬ ਕਾਂਮ ਥੇ ਜੇਈ। ਧੇਨ ਰਚੇ ਤਾਹਿ ਠੌਰ ਸੁ ਤੇਈ
॥ ਸੈਨਾ ਸਹਿਤ ਭਰਤ ਕੇ ਜੇਤੇ। ਵਾਂਛਤ ਥੋਰ ਰਚਯੋ ਤਿਨ ਸੋ ਸੌਂਥਿ
ਜਨ ਗੀਤ ਨ੍ਰਿਤ ਬਹੁ ਭਾਂਤੀ। ਮਾਨੋ ਸੁਰਗ ਵਸੇ ਵਹ ਰਾਤੀ॥ ਭੂਪਤਿ
ਸੁਤ ਪੁਨਿ ਸੈਨ ਕਜੇਹੀ। ਰਿਧਿ ਭਈ ਮੁਨਿ ਆਸ੍ਰਮ ਤੇਹੀ॥ ੪੩
॥ ਦੋਹਰਾ॥ ॥ਪ੍ਰਿਥਮ ਸੈਥ ਸਿਸ ਸੁ ਪੂਜ ਕੈ ਮੁਨਿਵਰ ਭਾਰ
ਦੁਆਜ। ਸੈਨਾ ਸਹਿਤ ਜੁ ਭਰਤ ਕੋ ਪੁਨਿ ਪੂਜਯੋ ਮੁਨਿਰਾਜ॥
੪੪॥ ਸ੍ਵੈਯਾ॥ ॥ਮੁਨਿ ਆਸ੍ਰਮ ਨਾਕ ਸਮਾਨ ਬਿਖੈ ਦਿਨ
ਰਾਤ ਸੁਖੀ ਇਹ ਭਾਂਤਿ ਬਿਤਾਈ। ਆਤਿ ਬੰਦ ਪਦਾਂਬੁਜ ਪ੍ਰਾਤਸ
ਮੈ ਸੁ ਚਲੇ ਸਗਲੇ ਮੁਨਿ ਆਇਸੁ ਪਾਈ। ਗਿਰਿ ਚਿਤ੍ਰ ਸੁਕੂ
ਟ ਗਏ ਸਗਲੇ ਤਬ ਹੀ ਸੈਨ ਸਭਾ ਕਛੂ ਦੂਰ ਠਰਾਈ। ਪੁਰ ਹਮੈਂ
ਰ ਸੁਮੰਤ ਸੁ ਭ੍ਰਾਤ ਦੁਊ ਸੁ ਅਗਾਰੀ ਗਏ ਬਨ ਭੂਮਿ ਸੁਹਾਈ॥
੪੫॥ ਚੌਪਈ॥ ॥ਮੁਨਿ ਮੰਡਲ ਲਖ ਰਾਮ ਉਦਾਰੀ। ਦੂ
ਰੇ ਰਾਮਤ ਹਾਂ ਵਹ ਚਾਰੀ। ਕਾਮਭਵਨ ਨਾਹਿ ਨ ਦਰਿ ਸੁ ਪਠਯੋ
॥ ਮੁਨਿ ਮੰਡਲ ਕੋ ਪੂਛਨ ਕਹਯੋ॥ ੪੬॥ ਹੇ ਮੁਨਿ ਸੀਤਾ ਸਹਿਤ
ਸੁ ਰਾਮਾ। ਲਖਮਣ ਸੰਗ ਵਸੇ ਕਹਿ ਧਾਮਾ। ਤਬ ਬੋਲੇ ਮੁਨਿ
ਯੋ ਮੁਖ ਮਾਹੀ। ਗਿਰ ਕੇ ਉਤਰ ਤਟ ਮਾਹੀ॥ ੪੭॥ ਰਾਮ ਭਵ
ਨ ਸੁ ਇਕਾਂਤ ਸੁਹਾਏ। ਸੁਦਰ ਕਾਨਨ ਤਰੁ ਇਸ ਛਾਏ। ਕਦ

CC-0 Shri Krishna Museum, Kurukshetra. Digitized by eGangotri

॥੧
ਲੀਕਟਲਸੁਫਲਪਰਵਾਰੋ॥ਭੂਮਿਬਿਖੇਲਟਕੇਜਿਨਡਾਰੋ॥
੪੮॥ਚੰਪਕਕੌਵਿਦਾਰਫੂਲਵਾਰੀ॥ਪੁੰਨਾਗਬਕਲਾਪਰਵਾ
ਰੀ॥ਯਾਬਿਧਮੁਨਿਗਣਜਬੈਦਿਖਾਏ॥ਭਰਤਅਗਾਰੀਗਏ
ਸੁਧਾਏ॥ਮੰਤ੍ਰਸਹਿਤਅਨੁਜਪੁਨਿਸੰਗਾ॥ਭਰਤਭਏਅਤਿ
ਪੁਲਕਤਅੰਗਾ॥੪੯॥ ਸੈਯਾ॥ ॥ਆਸ੍ਰਮਸੁੰਦਰਰ
ਘਵ੍ਰਕੋਅਤਿਸੋਵਤਤਾਂਹਿਮਹਾਂਮੁਨਿਗਿਆਨੀ॥ਭੂਖਨਮੈਬ
ਨਚੀਰਸੁਕੈਂਮ੍ਰਿਗਛਾਲਭਲੇਤਰਸੋਂਲਟਕਾਨੀ॥ਫੂਲਲਤਾ
ਤਰਸੋਂਲਪਟੀਜਨੁਹੈਂਪਤਨੀਪਤਿਸੋਂਲਪਟਾਨੀ॥ਕੈਕੇਈਨੰ
ਦਨਸਾਨੁਜਵੈਅਤਿਦੂਰਤੇਹੇਰਲਏਸੁਭਵਾਨੀ॥੫੦॥ ਦੋ
ਹਰਾ॥ ॥ਬ੍ਰਹਮਾਦਿਕਜਾਂਕੋਭਜੈਂਮੁਨਿਗਾਣਿਓਸਨਕਾਦਿ
॥ਵੈਸੋਏਤਰਭਤਰਵਿਖੈਭ੍ਰਾਤਪਲੋਟੇਪਾਦ॥੫੧॥ ਇ
ਤਿਸ੍ਰੀਮਤਅਧ੍ਯਾਤਮਰਾਮਾਇਣੇਉਮਾਮਹੇਸੁਰਸੰਬਾਦੇਅ
ਯੋਧਿਆਕਾਂਡੇਨਾਮਅਸਟਮੋਧਿਆਇ॥੮॥ ਸ੍ਰੀਮਹਾਦੇਵ
ਉਵਾਚ॥ ॥ਸੈਯਾ॥ ॥ਰਾਮਕੇਆਸ੍ਰਮਕੀਦਿਗਜਾ
ਇਕੈਕੈਕੈਈਨੰਦਨਰਾਮਪਿਆਰੋ॥ਵਜ੍ਰਪੁਜਾਂਕੁਸਵਾਰਜ
ਸੋਪਦਚਿੰਨਭਲੇਧਰਮਾਹਿਨਿਹਾਰੋ॥ਸਾਨੁਜਤਾਂਰਜਲੋਟਪ
ਰੋਸੁਅਹੋਹਮਧੰਨਿਸੁਆਪਉਚਾਰੋ॥ਰਾਮਪਦਾਂਬੁਜਚਿੰਨ
ਜੇਵਹਭੂਤਲਧਾਬਨਮਾਹਿਨਿਹਾਰੋ॥੧॥ਜਾਂਪਦਪੰਕਜਕੀਰ
ਜਕੋਚਤੁਰਾਨਲੋਸੁਰਢੂੰਢਤਸਾਰੋ॥ਬੇਦਬਿਚਾਰਤਨੀਤਫਿਰੇ
ਪੁਨਿਢੂੰਢਤਵੈਸਨਕਾਦਿਕਚਾਰੋ॥ਪ੍ਰੇਮਭਰੇਇਹਭਾਂਤਿਉਮਾਂ
ਅਤਿਕੌਕਈਨੰਦਨਰਾਮਪਿਆਰੋ॥ਜਾਤਭਏਫਿਰਆਸ੍ਰਮ
ਕੀਉਰਆਨੰਦਨੀਰਕੇਜਾਹਿਪਨਾਰੋ॥੨॥ਤਹਪੇਖਰਮਾਂ
ਪਤਿਰਾਮਬਲੀਤਨੁਸਾਂਮਭਲੇਨ੍ਰਿਗਵਾਰਜਸੋ॥ਸੁਭਸੀਸ
ਜਟਾਤਰੁਛਾਲਨਦੀਤਨਮੀਬਰਐਸੁਖਵਾਰਜਸੋ॥ਤਰਣਾ

CC-0 Shri Krishna Museum, Kurukshetra. Digitized by eGangotri

ਰੁਣਝੀਦੂਤਸੋਭਤਹੈਅਗਦੇਪਦਸੀਯਸੁਵਾਰਜਸੋ॥ਜਨਕਾ
ਤਮਜਾਸੁਤਾਵਿਨੋਦਕਰੈਂਸੁਖਿਰੇਮੁਖਪੰਕਜਵਾਰਜਸੋ॥੩॥
ਚੌਪਈ॥ ॥ਲਖਮਣਸੇਵਜਾਂਪਦਵਾਰਜਾ॥ਭਰਤਹੋਰ
ਰਿਪੁਦਵੈਂਰੇਆਨਜਾਹਰਖਸੋਚਰਯੁਗਪਦਤਿਨਆਇਯੋ॥
ਰਾਮਪਦਾਂਬੁਜਮੇਲਪਨਾਇਯੋ॥੪॥ਤਾਮਭੁਜਾਂਗਹਿਕੀਨ
ਉਧਾਰਾ॥ਰਾਰਲਾਏਹੈਗਜਾਏਵਾਰਾ॥ਅੰਕਬੀਠਪੁਨਿਭਰਤ
ਬਠਾਏ॥ਪੁਨਿਪੁਨਿਰਾਮਗਰੇਨਿਜਲਾਏ॥੫॥ਬਹੁਰਰਾਮਕੀ
ਮਾਤਾਜੇਤੀ॥ਜਾਇਪਹੂਤੀਬੇਗਸੁਤੇਤੀ॥ਝਖਾਵੈਂਤੇਗਊਆਂ
ਜਗਜੈਸੇ॥ਰਾਮਪਿਖਨਹਿਤਗਈਸੁਤੈਸੇ॥੬॥ਰਾਮਸੁਮਾ
ਤਨਿਹਾਰੀਜਬਹੀ॥ਉਠਬੈਠੇਤਿਨਚਰਣਸੁਤਬਹੀ॥ਮਾਤਾ
ਸੁਤਕੋਕੰਠਲਗਾਏ॥ਕੀਨਾਵਿਲਾਪਾਝਿਗਨਜਲਜਾਏ॥
੭॥ਇਤਰਸਮਾਤਾਇਨਨਾਮਾ॥ਸੀਯਸਾਹਿਤਤਿਨਕੀਨਪ੍ਰ
ਣਾਮਾ॥ਬਹੁਰਬਸਿਸ੍ਟਤਹਾਂਚਲਿਆਏ॥ਰਾਮਪੇਖਗੁਰਅ
ਤਿਹਰਿਖਾਏ॥੮॥ਸਾਸ੍ਟਾਂਗਪਦਕਰਪਰਣਾਮਾ॥ਆਸੁ
ਧੀਨਿਹਮਭਏਸੁਰਾਮਾ॥ਯਬਾਜੋਗਆਸਨਬੈਠਾਏ॥ਪੁਨਿਰ
ਘੁਵਰਗਏਹਬੈਨਅਲਾਏ॥੯॥ ਸਵੈਯਾ॥ ॥ਹੇਮਮਤਾਤਮ
ਹਾਂਕੁਸਲੀਅਤਦੂਖਤਕਿਪੁਨਿਸੋਹਬਖਾਨੇ॥ਰਾਮਕੀਬਾਤਸੁ
ਨੀਜਬਹੀਤਬਆਪਵਸਿਸ੍ਟਸੁਵਾਕਅਲਾਨੇ॥ਵਿਰਹੇਤਵਰ
ਮਸੁਭੂਪਤਪੇਤਵਚਿਤਸੁਸਿਧੁਭਏਗਲਤਾਨੇ॥ਰਾਮਸੀਯ
ਲਖਮੱਨਭਨੇਸੁਖਭੂਪਕੇਪ੍ਰਾਨਭਏਪੁਰਹਾਨੇ॥੧੦॥ਸੁਨਿ
ਕੈਗੁਰਵਾਕਸੁਰਾਮਬਲੀਜਨੁਕਾਨ॥ਝਿਸੂਲਲਗੇਅਤਿਭਾ
ਰੀ॥ਅਤਿਰੋਇਪਰੇਮੁਖਹਾਇਕਹਯੋਧਰਮਾਹਿਗਿਰੇਅਤਿ
ਖਾਇਤਵਾਰੀ॥ਤਬਰਾਮਬਿਹਾਲਸੁਪੇਖਤਹੀਸਭਰੋਵਤਭਈ
ਨਿਪਕੀਤਹਿਨਾਰੀ॥ਪੁਨਿਰਾਮਬਖਾਨਸੁਹਾਮੁਖਤੇਕਹਤਾ

CC-0 Shri Krishna Museum, Kurukshetra. Digitized by eGangotri

੧੨੦ ਤਰਾਏਤਾਜਿਸੋਪ੍ਰਣਕਾਰੀ॥੧੧॥ਤਾਤਅਨਾਥਾਬਿਯੋਗਸੁਕੋਸਾ
॥੪॰ ਥਕੋਪਠਤੋਦਸੁਸੋਹਲਤਾਵੈ॥ਜੀਯਸੁਤਸਿਤ੍ਰਜੋਰੋਇਉਠੈਤਨ
ਬਿਆਕੁਲਸੌਇਗਤੇਜਲਜਾਵੈ॥ਤਬਆਪਬਸਿਸਸੁਸ
ਤਕਰੈਮੁਖਸਾਂਤਹਕੈਬਹੁਵਾਕਸੁਨਾਵੈ॥ਸੁਨਿਤਾਤਕੀਸਿ
ਤਸੁਪੂਤਬਲੀਪਰਧੀਰਧਤਾਂਹਿਕੀਕ੍ਰਿਤਕਰਾਵੈ॥੧੨
॥ਚੌਪਈ॥ ॥ਪ੍ਰਿਥਮੇਵਪਨਕਰਾਏਪੂਤਾਬਹੁਰਦਸਾ
ਹਕਰਮਕੈਸੂਤਾ॥ਤਿਲਿੰਦਕਦਾਨਕਰੇਹਿਤਲਾਵੈ॥ਦਸਗਾ
ਤ੍ਰਪੁਨਿਪੂਤਕਰਾਵੈ॥੧੩॥ਯਾਬਿਧਕਰਮਕਰੇਇਹਜਿਉਜਿ
ਉ॥ਪਰਲੋਕਕਦੇਹਹੋਇਤਿਹਤਿਉਤਿਉ॥ਦਿਨਾਦਿਨਪਿੰਡ
ਦਾਨਇਕਰਹੋ॥ਪ੍ਰੇਤਸੁਧਾਮੁਖਮੰਤ੍ਰਉਚਰੋ॥੧੪॥ ਦੋਹ



ਰਾ॥ ॥ਤੁਰਤਕਰਾਈਕ੍ਰਿਯਾਸਭਨਾਹਿਸਪਿੰਡੀਕੀਨਾ
ਅਨੁਜਕਰੀਭੀਪੁਨਿਕਰੇਸਪਿੰਡੀਤ੍ਰਮਪਰਬੀਨ॥੧੫॥ ਚੌ
ਪਈ॥ ॥ਯਾਬਿਧਿਮੁਨਿਵਰਭਾਖਯੋਜਬਹੀ॥ਰਾਏਸੋਦਾ
ਕਿਨੀਹਰਿਪੁਨਿਤਬਹੀ॥ਕਰਾਇਜਨਾਨਸਭਕਲਮਖਟਾਰੇ॥
ਰਾਮਲਯੋਕਰਭੀਤਰਵਾਰੇ॥੧੬॥ਜਲਕਾਂਖੀਰਾਜਾਥੇਜੋਈ

CC-0 Shri Krishna Museum, Kurukshetra. Digitized by eGangotri

॥ਦਯੋਗਾਮਤਾਕੇਜਬਸੋਈ॥ਲਖਮਣਸ੍ਰਹਿਤਰਾਮਬਲਧਾਰੀ ੧੨੧
॥ਪਿੰਡਬਨਾਏਆਪਸਵਾਰੀ॥੧੭॥ਇੰਗਦਫਲਾਪਿੰਨਯਾਕ ॥੮॥
ਕਰੇ॥ਮਧੁਰਾਧਾਰਆਤਿਸੈਸੋਚਰੇ॥ਹਮਰੋਮੈਂਨਾਅਹੇਜਨਾਜੇ
ਈ॥ਪਿਤਰਨਕੋਪੁਨਿਭਾਖਯੋਸੋਈ॥੧੮॥ਯਾਬਿਧਦੂਖਲੀਨ
ਭਿਗਜਾਏ॥ਕਰਿਇਸਨਾਨਬਹੁਰਗ੍ਰਹਆਏ॥ਫਿਰਰੋਇਸ
ਭਆਏਤਹਾਂ॥ਰਾਮਚੰਦਕੋਆਸ੍ਰਮਜਹਾਂ॥੧੯॥ਤਾਦਿਨਮੈਕੀ
ਨੋਉਪਵਾਸਾ॥ਅਗ੍ਰਮਾਦਿਨਸੁਗਏਜਲਪਾਸਾ॥ਮੰਦਾਕਿਨਕੇ
ਉੱਜਲਲਜਲਮਾਹੀਂ॥ਨਾਏਰਾਮਬੈਠੇਤਟਮਾਹੀਂ॥੨੦॥ਭ
ਰਤਸਮੀਪਰਾਮਕੇਗਏ॥ਹਾਥਜੋਰਯਹਬਚਨਅਲਏ॥ਰਾਮ
ਰਾਮਹੇਪ੍ਰਭੁਕ੍ਰਿਪਾਧਾਰੀ॥ਰਾਜਤਿਲਕਤੁਮਗਹੋਮੁਰਾਰੀ॥੨੧॥
ਭ੍ਰਾਤਰਾਜਯਹਿਆਹਿਤੁਮਾਰੋ॥ਤੁਮਜੇਸ੍ਟਹੈਂਉਪਿਤਾਹਮਾਰੋ
॥ਖਤ੍ਰਿਨਕੋਯਹਧਰਮਕਹੀਜੈ॥ਜੋਂਨਿਜਪ੍ਰਜਾਸੁਪਾਲਨਕੀ
ਜੈ॥੨੨॥ ਸੋਕਰਛੰਦ॥ ॥ਬਹੁਭਾਂਤਿਯਾਗਸੁਤੁਮਕਰੇ
ਪੁਨਿਪੂਤਨਿਜਉਪਜਾਹੁ॥ਰਾਜਮੈਸੁਤਬਾਪਕੈਪੁਨਿਰਾਮਤੁ
ਮਬਨਜਾਹੁ॥ਬਨਬਾਸਕੋ॥ਅਬਕਾਲਨਾਹੀਰਾਮਹੋਹੁਦਯਾਲੁ
॥ਮਮਮਾਤਦੁਸਕ੍ਰਿਤਜੋਕਰੇ॥ਮਨਮਾਹਿਨਾਹਿਸਮਾਲੁ॥੨੩॥
ਇਹਭਾਂਤਿਭਰਤਬਖਾਨਕੈ॥ਸਿਰਰਾਮਚਰਨਨਦੀਨਾ॥ਕਰਜੋਰ
ਸਭਕੋਪੇਖਤੇ॥ਅਸ੍ਰੁਗਾਬਦਨਕੀਨਾ॥ਤਬਰਾਮਤਾਂਹਿਉਠਾਇਕੈ
ਨਿਜਗੋਦਲੀਨਬੈਠਾਇ॥ਪੁਨਿਰਾਮਭਰਤਬਖ੍ਯਾਨਯੋਂਝਿਗਾਥਹੇ
ਪ੍ਰੇਮਸੁਵਾਰਿ॥੨੪॥ ਚੌਪਈ॥ ॥ਸੁਨੋਵਤਸਲਅਬਤੋਹਿ
ਬਖਾਨੋ॥ਜੋਤੂੰਕਹੈਸਾਚੁਮੈਜਾਨੋ॥ਕਿਤੁਤਾਤਮੁਹਆਪਬਖਾਨੀ॥
ਚੌਦਾਬਰਖਅਵਧਿਉਰਠਾਨੀ॥੨੫॥ ਸੋਕਰਛੰਦ॥ ॥ਏਤ੍ਰ
ਕਾਬਨਬਾਸਕਰਤੁਮਆਹੁ॥ਪਾਛੇਗ੍ਰਹਆ॥ਭਰਤਕੋਦਯੋਰਾਜਸਰ
ਲੋਜੋਅਹੇਧਨਧਾਮ॥ਇਮਆਪਭੂਪਬਖਾਨਯੋਤਵਰਾਜਹੋਇਯੋ

CC-0 Shri Krishna Museum, Kurukshetra. Digitized by eGangotri

ਸੋਊਆਦਿਤ੍ਰਿਕਾਬਨਮੇਦਾਇਯੋਯਹਜਾਨਹੋਸਭਲੋਈਆ।੨੬॥
ਨਰਾਜਛੰਦ॥ ॥ਸੁਤਾਤਵਾਕਦੇਨਕੋਅਲਿਘਭ੍ਰਾਤਜਾਨਿਯੋ।
ਕਹਿਯੋਕਰੋਂਸੁਤਾਤਕੋਹਠੇਨਭ੍ਰਾਤਠਾਨਿਯੋ।ਸੁਤਾਤਵਾਕਲਿਘਕੈ
ਸੁਤੰਤਰੰਕਰੈਸੁਜੋ।ਸੁਜੀਵਤੀਮ੍ਰਿਤੰਭਯੋਸੁਯੋਨਰੱਕਪਾਇਸੋ
॥੨੭॥ ਚੌਪਈ॥ ॥ਤਾਂਤੇਰਾਜਕਰੋਤੁਮਭਾਈ।ਹਮਏ
ਤ੍ਰਕਬਨਪਾਲੇਜਾਈ।ਬਹੁਰਰਾਮਪ੍ਰਤਿਭਰਤਬਖਾਨੀ।ਸੋਤੁ
ਮਨੀਕੇਸੁਨੋਭਵਾਨੀ।੨੮।ਤਾਤਮੂੜ੍ਹਮਤਕਾਮੁਕਆਹਿ।ਇ
ਸਤ੍ਰੀਜੀਤਿਭ੍ਰਾਂਤਿਉਰਤਾਂਹਿ।ਉਨਮੱਤਤਾਤਭਾਖੇਜਗਜੋਈ।ਸੱ
ਤਗਹਿਜੋਨਾਉਰਸੋਈ।੨੯॥ ਦੋਹਰਾ॥ ॥ਕਾਂਤਿਵਾਕਜਿ
ਓਂਨਾਗਹੇਲੋਕਾਬਿਖੇਧੀਮਾਨ।ਤਿਉਂਭੂਪਤਿਕੋਵਾਕਯਹਹਮ
ਕੌਨਾਹਿਪ੍ਰਮਾਨ।੩੦॥ ਸ੍ਰੀਰਾਮੋਵਾਚ।ਨਰਾਜਛੰਦ॥
॥ਜਤਾਤਨਾਰਿਜੀਤਯੋਨਭ੍ਰਾਤਹੋਇਤਾਕਹੀ।ਨਕਾਮਕੇਨਾਮੂੜ੍ਹ
ਪੀਸੁਪੂਰਬੀਪਿਤਾਕਹੀ।ਸੁਸੱਤਵਾਕਭੂਪਤੀਵਰੰਸੁਦੇਨਤਾ
ਦਯੋ।ਅਸੱਤਤੇਤੁਰੰਬਡੇਨਰਕਤੇਅਧਕੱਯੋ।੩੧॥ ਚੌਪਈ
॥ ॥ਕਰੋਂਸਤਯੋਮੋਹਉਚਾਰੀ।ਭੂਪਤਿਸੁਨਿਤਸੁਭਵਨਮ
ਝਾਰੀ।ਮੈਰਘੁਵੰਸਾਬਿਖੇਜਗਜਯੋ।ਬਨੇਅਸੱਤਨਵਾਕਸੁ
ਕਯੋ।੩੨॥ਜਾਬਿਧਰਾਮਬਖਾਨਯੋਜਬਹੀ।ਬੋਲਤਭਏਭ
ਰਤੁਪੁਨਿਤਬਹੀ।ਜੌਬਨਬਾਸਅਵੱਸਕਆਹੋ।ਤੌਤੁਮਸੁਨੋਭ
ਰਤੋਕਹੋ।੩੩॥ਮੈਬਨਜਾਉਂਚੀਰਤਨਧਰੋਂ।ਚੌਦਾਬਰਖਬ
ਸਬਨਕਰੋਂ।ਤੁਮਪੁਰਰਾਜਕਰੋਸੁਖਜਾਈ।ਸੁਨਿਬੋਲੇਗਿਰ
ਜਾਂਰਘੁਰਾਈ।੩੪॥ ਸ੍ਰੀਰਾਮੋਵਾਚ॥ ॥ਪਿਤਾਰਾਜਤੋ
ਕੋਹੇਦਯੋ।ਬਨੇਬਾਸਤਿਸਮੋਹਿਅਬਯੋ।ਉਲਟੋਕਰਯੋਬੋਮ
ਅਬਨਾਹੀ।ਹੋਇਅਸੱਤਵਚਨਪੁਨਿਤਾਹੀ।੩੫॥ ਭਰਤੋਵ
ਚ॥ ॥ਮੈਂਭੀਚਲੋਂਸੰਗਬਨਬਾਸਾ।ਸੇਵੋਂਲਖਮਣਜਿਉਂਤਵ

CC-0 Shri Krishna Museum, Kurukshetra. Digitized by eGangotri

ਪਸਾ।ਸਿਗਾਲਿਚਲੋਂਨਜੋਂਰਘੁਰਾਈ।ਤੌਮੈਤਜੋਕਲੇਵਰਭ੍ਰਾ
ਈ।੩੬।।ਯੋਂਉਰਭੀਤਰਭਰਤਸੁਧਾਰੀ।ਲੈਕਰਕ੍ਰਸਾਸੁਧ
ਰਣਾਖਿਲਾਰੀ।ਮਰੋਣਅਪਨੇਉਰਮੈਧਰਯੋ।ਬੈਠਕੁਸਾਪੂਰ
ਬਮੁਖਕਰਯੋ।੩੭।। ਦੋਹਰਾ।। ।ਹੇਰਹਨੀਲੇਭਰਤਕੋਂਗ
ਮਭਏਬਿਸਮਾਦ।ਨੇਤ੍ਰਾਤਸੈਨਨਕਰੀਗੁਰਬਸਿਸ੍ਟਪ੍ਰਭਤਾਦ
।੩੮।। ਚੌਪਈ।। ।ਬਸਿਸਟਅਹੇਜੋਮੁਨਿਵਰਗਿਆਨੀ।
ਇਕਿਭਭਰਤਪ੍ਰਤਿਤਾਂਹਿਬਖਾਨੀ।ਅਬਜਾਸਨਜੋਕੀਨਬਖਾ
ਨਾ।ਸੋਤੁਮਸੁਨਿਉਰਅੰਤਰਆਨਾ।੩੯।। ਸੈਯਾ।। ।ਕਮ
ਲਾਸਨਕੀਬਿਨਤੀਵਸਹੈਯਹਰਾਮਨਰਾਇਭੂਤਲਆਏ।
ਸੁਨਿਰਾਵਣਕੇਬਧਕਾਜਜਏਅਜਨੰਦਨਕੇਸੁਤਰਾਮਕਹਾਏ
।ਸੁਰਵਿਦੇਹਸੁਤਾਯਹਜਾਨਕੀਜੋਸਭਲੋਕਨਕੀਜਨਨੀਯ
ਹਮਾਏ।।ਦਿਗਰਾਮਕੀਜੋਲਘੁਭ੍ਰਾਤਅਹੈਯਹਸੇਸਬਲੀਹਿ
ਤਰਾਮਸਹਾਏ।।੪੦।। ਸੈਯਾ।। ।ਰਾਵਣਕੇਬਧਕਾਜਰ
ਲੋਬਨਕੇਕਈਕੋਅਪਰਾਧਕਹੀ।ਜੋਵਰਯਾਚਨਤਾਂਹਿਕਰੇ
ਕਛੁਨਿਠਰਬਾਤਸੁਤਾਂਹਿਕਹੀ।ਦੇਵਨਕੋਹਿਤਆਹਿਸਭੇ
ਨਹਿਰਾਮਕੇਭਾਖਤਏਵਵਹੀ।ਰਾਮਹਰਾਵਨਕੇਹਨਜੋਤੁਮਦੂ
ਰਤਜੋਉਰਮਾਨਕਹੀ।।੪੧।। ਸੈਯਾ।। ।ਕੁਲਬਿਗਸੁਰ ॰
ਵਣਖਾਰਰੇਣੁਯਹਬੇਗਸੁਆਵਹਿਹੈਪੁਰਿਮਾਹੀ।ਸੁਨਕੈਸੁ
ਰਵਾਕਸੁਕੈਕੇਈਨੰਦਨਹੋਇਰਹੈ।ਬਿਸਮੈਉਰਮਾਹੀ।ਦਿ
ਗਰਾਮਕੀਜਾਇਸੁਬਾਤਕਹੀਉਰਆਨੰਦਨੈਨਨਿਖਰੈਮੁਖ
ਮਾਹੀ।ਨਿਜਪਾਦੁਕਦੇਹਸੁਰਾਮਬਲੀਵਹਪੂਜਤਰਾਜਬਿ
ਧਾਸਨਮਾਹੀ।।੪੨।। ਸੈਯਾ।। ।ਤਿਨਕੇਡਾਹਿਸੇਵਨ
ਨੀਤਕਰੈਉਰਕਾਲੁਪਿਖੇਤਵਆਵਨਕੋ।ਇਹਭ੍ਰਾਂਤਿਉਚਾ
ਰਸੁਪਾਦਕਦੈਤਿਨਜੋਰਦਈਪਦਪਾਵਨਕੋ।ਪਦਰਾਮਉਤ ॰

CC-0 Shri Krishna Museum, Kurukshetra. Digitized by eGangotri

ਰਸੁਆਪਦਈਅਤਿਸੁੰਦਰਤਾਂਮਨਭਾਂਵਨਕੋ॥ਗਹਿਕੈਕੇਈ
ਨੈਣਨਪਾਦਕਵੈਉਰਆਸਕਰੀਪੁਰਜਾਵਨਕੋ॥੪੩॥ਕਰਰਾ
ਮਪ੍ਰਦੱਖਣਬੰਦਨਸੁਪੁਨਿਕੈਕੇਈਨੰਦਨਏਹੁਬਖਾਨੀ॥ਉਰਪ੍ਰੇ
ਮਭੁਰੇਨ੍ਰਿਗਦਾਰਵਹੇਮੁਖਮਾਹਿਭਈਸੁਗਦਗਦਬਾਨੀ॥
ਨ੍ਰਿਤਔਪਿਸਮਾਪਤਿਆਦਿਦਿਨਾਨਹਿਆਵਹੁਜੋਮਨੁਕੀਰ
ਜਧਾਨੀ॥ਮੁਖਸਾਦਰਕੋਹੰਸੁਨਿਰਾਮਬਲੀਜਰਧਾਵਕਟੇਹਕ
ਰੇਨਿਜਹਾਨੀ॥੪੪॥ਮੁਖਨੇਮਕਰੇਰਘੁਬੀਰਬਲੀਕਰਪ੍ਰੇ
ਮਭੁਰੇਲਘੁਬੀਰਹਟਾਏ॥ਸਹਸੈਨਬਸਿਸ੍ਟਸੁਭ੍ਰਾਤਸਮੀਪਿ
ਕੈਕੇਈਔਰਸੁਭੈਤਨਿਆਏ॥ਪੁਨਿਆਮਾਤੁਬਸੀਰਬੜੇਪੁਰਿ
ਜਾਵਨਕੋਚਿਤੁਤਾਂਹਿਚਲਾਏ॥ਨ੍ਰਿਪਗਨੀਰਬਿਆਕੁਲਜੋਰਦੇ
ਉਕਰਕੈਕੇਈਗਿਆਇਕਿਤਸੁਜਾਏ॥੪੫॥ ਕੈਕੇਈਓਵਾਚ॥
॥ਸ੍ਵੈਯਾ॥ ॥ਤਵਰਾਜਾਵਿਘਾਤਨਰਾਮਕੀਧੋਸਮਦੁਸਟ
ਮਤੀਭਵਮੋਹਤਮਾਯਾ॥ਸੁਖਮਾਮੇਆਪਰਾਧੁਸੁਰਾਮਬਲੀਸੁ
ਖਿਆਗੁਣਤੇਜਗਸਾਪਨਗਾਯਾ॥ਤਵਬ੍ਰਹਮਸਨਾਤਨਬੇਦ
ਕਹੈਂਨਹਿਬਾਪੁਨਹੀਤਵਰਾਮਸੁਮਾਯਾ॥ਪਰਮਾਤੁਖਰੂਪਸੁਮ
ਇਕਏਹਰਿਮੋਹਤਹੈਂਇਹਲੋਕਸਬਾਯਾ॥੪੬॥ਜਿਮਪ੍ਰੇਤ
ਰਾਮਸੁਤੂਜਗਮੈਂਭਿਮਲੋਕਸੁਭਾਸੁਭਨੀਠਕਮਾਵੈ॥ਤਵਨੀਤ
ਮਾਪੀਸਸੁਵਿਸੁਅਹੈਜਹਨਾਹਿਸੁਤੁਤਰਹੋਨਸੁਪਾਵੈ॥ਨ੍ਰਿਤ
ਕਹਨੀਭਿਉਂਜਗਨਾਚਕਰੇਕਪਟੀਜਿਹਭਾਂਤਿਸੁਤਾਂਹਿਨਚ
ਵੈ॥ਤਵਲੋਕਉਪਾਵਨਕੀਸਕਤੀਤਿਮਨਾਚਕਰੇਬਹੁਰੂਪ
ਦਿਖਾਵੈ॥੪੭॥ਦੇਵਨਕੈਹਿਤਕਾਜਤੁਮੇਮਮਪ੍ਰੇਰਗਈਹੈਮੁਖ
ਬਾਤਕਹਾਈ॥ਮੇਮਨਪਾਪਨਪਾਪਕੀਯੋਵਰਮਾਂਗਲਈ
ਸਿਰਮੇਭੁਰਿਆਈ॥ਦੇਵਨਪੇਖਸਕੇਤੁਮਕੋਅਜਮੇਉਰਮੇ
ਪ੍ਰਤੀਤਿਸੁਆਈ॥ਪਾਹਿਨਾਰਾਇਣਤੂਜਗਮੇਜਗਨਾਥ

CC-0 Shri Krishna Museum, Kurukshetra. Digitized by eGangotri

ਨਿਮੋਮਮਤੇਸਠਨਾਈ॥੪੮॥ਕਟਿਮੋਹਸਨੇਹਸੁਫਾਂਸਮਹਾਂਸੁ
ਤਮੋਰਿਪੁਹੋਗੇਚਰਜੋਆਪਿਕਾਈ॥ਤਵਗਿਆਨਆਸੀਖਮਾਤ੍ਰਿਉ
ਜਲਕੈਰਪ੍ਰਗਹੀਤੁਮਰੀਸਰਨਾਈ॥ਸੁਨਿਕੈਕੇਈਕੀਯਹਬਾ
ਤਤਬੈਗਿਰਜਾਂਮੁਖਭੀਤਰਰਾਮਅਲਾਈ॥ਤੁਮਸਾਚੁਕਹੀਨ
ਹਿਝੂਠਅਹੈ॥ਇਹਰੀਤਿਸਭਾਜਗਮੋਹਬਨਾਈ॥੪੯॥ਮਮ
ਪ੍ਰੇਰਤਸਾਰਸੁਤੀਜਗਮੇਸੁਨਤੇਮੁਖਤੇਨਿਕਸੀਇਹਭਾਂਤੀ॥ਹਿ
ਤਦੇਵਨਕੋਇਹਕਾਜਕਰੇਇਨਭੀਤਰਦੇਖਨਹੀਤਵਜਾਤੀ॥ਧ
ਰਿਜਾਹਿਰਿਦੇਮਮਪਾਇਆਨਧਰੇਉਰਭਾਵਨਮੋਹਕਰੋਦਿਨਰਾ
ਤੀ॥ਸਭਤੋਰਸਨੇਹਮਿਟੈਤੁਪਰੇਮੁਕਤੀਤੁਮਹੋਵਹਗੀਸੁਖਦਾ
ਤੀ॥੫੦॥ ਚੌਪਈ॥ ॥ਮੈਸੁਮਾਤ੍ਰਿਸੁਸਰਬਮੈਅਹਾਂ॥ਦੁ
ਖੀਪਿਆਰੇਕੋਮਮਨਹੋ॥ਕਲਪਤੂਜਿਉਂਮੇਰੀਰੀਤਾ॥ਜਿਉਂਮ
ਮਭਜੇਭਜੋਤਿਉਚੀਤਾ॥੫੧॥ਮਮਮਾਇਆਕਰਮੋਹਤਾਗਿ
ਆਨਾ॥ਮਨੁਜਾਨਿਤਮੁਹਿਲੋਹਿਸੁਮਾਨਾ॥ਸੁਖਦੁਖਕੋਆਨੁਸਾ
ਰੀਜਾਨੋ॥ਤੇਨਹਿਮੇਰੇਤੱਤਪਛਾਨੋ॥੫੨॥ਭਲਾਭਾਇਆਮਮ
ਰੋਚਗਿਆਨਾ॥ਤੇਹਭੁਯੇਭਵਬੰਧਨਹਾਨਾ॥ਰਹਮੈਂਭਜੇਸੁ
ਪਾਦਹਮਾਰੇ॥ਕਰਮਛੂਟੇਂਗੇਨਾਹਿਤੁਮਾਰੇ॥੫੩॥ ਦੋਹਰਾ॥
॥ਇਹਭਾਂਤਿਬਖਾਨਯੋਰਾਮਜੀਉਮਾਕੈਕੇਈਪਾਸ॥ਮੁਖ
ਪੰਕਜਤਾਂਕੋਦੇਖਿਕੈਭਯੋਸੁਮਨਹੁਲਾਸ॥੫੪॥ ਕੈਕੇਈ
ਵਾਚ॥ਚੌਪਈ॥ ॥ਸੁਧਬੁਧਪਰਮਾਤਮਰਾਮਾ॥ਮੇਰੀਹੈਤੇਪਦ
ਪ੍ਰਣਾਮਾ॥ਸਰਬੱਗਰਾਮਤੁਆਹਿਅਨਿਤਾ॥ਤੂਨਿਰਗੁਣਤੂਸ
ਰਬਨਿਯੰਤਾ॥੫੫॥ ਦੋਹਰਾ॥ ॥ਇਹਭਾਂਤਿਬਤਾਇਕੈਤਾਂ
ਕਰੀਕਰਪ੍ਰਦੱਛਣਰਾਮ॥ਸੋਬਿਦਾਨਭੂਮੇਕਰੀਮੁਦਤਗਈ
ਨਿਜਧਾਮ॥੫੬॥ ਚੌਪਈ॥ ॥ਭਰਤਸੁਮੈਨਾਸਹਿਤਬ
ਜੀਰਾ॥ਭ੍ਰਾਤਸਮੇਤਸਾਹਿਤਗੁਰਧੀਰਾ॥ਸੀਘਰਗਯੇਅਯੋ

CC-0 Shri Krishna Museum, Kurukshetra. Digitized by eGangotri

ਧਯਾਮਾਂਹੀ॥ਰਘੁਵਰਕੋਚਿਤਵੈਉਰਮਾਹੀ॥੫੭॥ਪੂਰਕੇ
ਲੋਕਸੰਗਬੇਜੇਤੋ॥ਪੁਰੀਅਯੋਧਜਾਥਾਪੇਤੇਤੋ॥ਨੰਦਗਾਂਉਮੇਗ
ਏਸੁਆ॥ਪਾਦਕਧਰੀਸਿੰਘਾਸਨਥਾਪਾ॥੫੮॥ਭਰਤ
ਸਮੇਤਸੁਪੂਜੇਨੀਤਾ॥ਰਾਮ ਬੋਰਬਰੜਾਂਮੈ ਰੀਤਾ॥ਅੰਛਤਰੀਪ
ਸੁਫੂਲਚੜਾਵੈ॥ਲਾਜਉਪਜਾਰਸੁਤਾਂਨਿਗਾਲੀਆਵੈ॥੫੯
॥ ਸੈਯਾ॥ ॥ਫਲਮੂਲਆਹਾਰਕਰੇਨਿਸਕੇਮਨਦਾਤਨ
ਟਾਂਸਭੂਸੀਸਬਨਾਈ॥ਬਨੁਬ੍ਰਿਧਰੀਤਾਹਿਭ੍ਰਾਤਸਮੰਪ੍ਰਨਿ
ਆਪਭੁਯੋਧਰਭੀਤਰਸਾਈ॥ਭਵਭੂਤਲਰਾਜਕੇਕਾਰਜਜੇ
ਬਿਨਪਾਦਕਬਾਤਕਰੇਨਹਿਕ੍ਾਈ॥ਜਭਾਈਨ੍ਾਇਨਾਮਸੁਹੋਈ
ਜਿਤੋਰਘੁਬੀਰਕੀਪਾਦੁਕਾਮਾਹਿਜਨਾਈ॥੬੦॥ ਚੌਪਈ
॥ ॥ਨਾਮਆਰਾਮਨਮਾਸਉਰਮਾਹੀ॥ਰਹੇਭਰਤਾਦਿਨ
ਨਿਜਮਨਮਾਹੀ॥ਰਾਮਾਵਿਖੇਮਨੁਤਾਕੇਜੁਟੋ॥ਮਨੋਬ੍ਰਹਮਮੁਨਿ
ਧਿਆਨਨਛੂਟੋ॥੬੧॥ ਸੈਯਾ॥ ॥ਇਤਿਕੈਕੇਈਨੰਦਨ
ਆਇਭਲੇਨੰਦਗਾਉਬਿਖੇਮੁਨਿਰੀਤਿਬਨਾਈ॥ਉਤਰਾਮਬਨੀ
ਗਿਅਤ੍ਰਿਬਿਖੇਮੁਨਿਸੋਮਿਲਬਾਸਕੀਯੋਸੁਖਦਾਈ॥ਸੁਭਸੀ
ਯਸਮੇਭ੍ਰਾਤਸਮੇਤਬਸੇਸਭਲੋਕਨਬਾਤਇਹੈਸੁਨਿਪਾਈ॥
ਬਨਰਾਮਨਿਹਾਰਨਕੇਹਿਤਸੁਸੁਲ ਰੀਤਾਹਿਆਵਨਨੀਤਿਸੁ
ਕਾਈ॥੬੨॥ਰਾਮਨਿਹਾਰਸੁਭੀਰਤਹਾਂਉਰਪੀਰਬਢੇਮਨ
ਏਹੁਬਿਚਾਰੀ॥ਰਾਮਤਜੋਗਿਰਚਿਤ੍ਰਤਬੈਬਨਦੰਡਕਕੀਮਨਭੀ
ਤਰਧਾਰੀ॥ਅੱਤ੍ਰਿਮੁਨੀਸੁਰਆਸ੍ਰਮਮੇਚਲਿਆਪਗਏਸੁ
ਮੁਕੰਦਮੁਰਾਰੀ॥ਭੀਰਨਰੀਜਨਕੀਸੁਜਹਾਂਫਲਫੂਲਜਰੀ
ਲਟਕੀਤਰਡਾਰੀ॥੬੩॥ ਤੋਟਕਛੰਦ॥ ॥ਨਰਿਗਜਾਇ
ਪਿਖੇਮੁਨਿਰਾਮਤਪੀ॥ਸੁਤਪੇਬਨਮੈਜਨੁਕੋਟਿਪਪੀ॥ਅ
ਤਿਖਿਦਨਰਾਮਸੁਜਾਇਕਹੀ॥ਅਮਰਾਮਾਇਹੈਸੁਖਮਾਹਿ

CC-0 Shri Krishna Museum, Kurukshetra. Digitized by eGangotri

ਕਹੀ॥੬੪॥ ਸ੍ਰੀਰਾਮੋਵਾਚ॥ਤੋਟਕਛੰਦ॥ ॥ਸੁਨਦੇਵ
ਕਹੌਂਕਰਮੋਹਮਏਸਪਿਤਆਇਸੁਲੈਬਨਮਾਹਿਅਏਬ
ਨਦੇਖਿਕਬਾਸੁਸੁਮੋਹਰਹੋਅਜੁਧਿਨਿਭਏਤਵਦਰਸਲ
ਹੋ॥੬੫॥ ਦੋਹਰਾ॥ ॥ਰਾਮਵਾਕਸੁਨਿਸੁਨਿਤਹੀਉਮ
ਸੁਉਰਹਰਿਖਾਨਾ॥ਜਾਨੇਰਾਮਪਰਾਤਮਾਭਵਭੰਜਨਭਗਵ
ਨਾ॥੬੬॥ ਅਤ੍ਰਿਉਵਾਚ॥ਸਿਕਰਛੰਦ॥ ॥ਰਾਮਤੂੰਜ
ਗਪੂਜਹੈਂਅਨੰਦਕਾਰਿਕਾਹਿ॥ਮਮਪੁੰਨਆਸ੍ਰਮਕਰਨ
ਹਿਤਤੂੰਆਇਸੋਬਨਮਾਹਿ॥ਇਹਕੰਤਤੰਮੁਨਿਭਾਖਕੈਲੈ
ਪੀਠਰਾਮਬੈਠਾਇ॥ਕਰਅਰਘਪੂਜਾਰਾਮਕੀਬਨਮੀਠਫਲ
ਹਖਵਾਇ॥੬੭॥ਸੀਯਲਖਮਣਕੇਦਏਖੁਹਭਾਂਤਿਕੀ



ਨਸਨੇਹ॥ਸੋਤੁਸ੍ਰਮੁਨਿਵਰਹੋਇਕੈਸੁਖਭਾਖਏਪੁਨਿਏ
ਹਾਭਾਰਜਾਮੋਬਿਰਧਅਤਿਅਨਸੂਯਾਇਹਨਾਮ॥ਪਰ
ਮਦੇਤੀਕੀਨਤਪਇਹਕੋਦਰਾਸਿਰਰਾਮ॥੬੮॥ਅੰਤਰਰ
ਹੇਤਿਹਜਨਕਜਾਪੇਖੇਸੁਮੰਦਰਮਾਹਿ॥ਕਿੰਜੈਨਰਾਮਜੀ
ਭਾਖਏਤਬੇਸੀਯਜਾਹਿ॥ਬਿਦਨਕਰੀਪਦਜਾਇਕੈਪੁਨਿ
ਬੇਗਆਇਸੁਠੌਰ॥ਤਬਤਿਰਾਮਬਖਾਨਸੀਤਾਗਈਤਾਦਿ
ਗਦੌਰ॥੬੯॥ਦੋਇਤ੍ਰਿਵਤਬੰਦਨਕਰੀਅਨਸੂਯਾਸੀਤਨ
॥ਰਾਹਿਲਾਇਸੀਉਰਹਰਖਕੈਸੁਖਬੋਲਆਦਰਕੀਨ॥
ਦਿੱਬਦੋਨਪਟਬਰਾਤਿਨਦਏਆਪਨਕੀਨ॥੭੦॥ਅੰਗ

CC-0 Shri Krishna Museum, Kurukshetra. Digitized by eGangotri

ਰਾਮਲਗਾਉਸੀਐਂਗਨੀਠਸਵਾਗਾਨਹਿਨ੍ਹਾਂਤਿਤੇਤਨੇਕੇ
ਤਜੈਕਮਲਾਨਿਨੇਬਾਲਿਹਾਰਾਪਤਿਬ੍ਰਤਿਸੁਧਾਰਕੈਚਰਨਾਮਕੇ
ਅਨੁਸਾਰਾਤਵਸਿਗਿਕੁਸਲੀਰਾਮਜੀਪ੍ਰਸਿਜਾਉਨਗਾਰਮ
ਣਾਰਾ॥੭੧॥ ਦੋਹਰਾ॥ ॥ਲੈਆਸੀਸਮੁਨਿਨਾਰਿਤੇਸੀ
ਤਾਬਾਹਰਆਇਓ॥ਬੈਠੀਰਾਮਸਮੀਪਮੇਸੋਭਾਕਹੀਨਜਾ
ਇ॥੭੨॥ਲਛਮਣਸੀਤਾਰਾਮਕੋਬਹੁਰਸੁਫਲਹਖਵਾਇ
॥ਬੋਲੇਮੁਨਿਕਰਜੋਰਕੈਪਰਮਹਰਖਉਰਆਇਓ॥੭੩॥
ਸੈਯਾ॥ ॥ਰਾਮਤੁਮੇਭੁਵਨਾਨਿਰਚੇਤਿਨਰੱਖਣਕੋਹਿਤ
ਦੇਹਧਰੋ॥ਵਾਮਨਤੂੰਸੁਰਮਾਹਿਭਯੋਨਰਮਾਇਓਹੈਸੁਵਰ
ਹਕਰੋ॥ਤੋਹਿਨਹੀਗੁਣਲੇਪਕਹੂੰਮਹਿਮਾਇਸਦਾਤੁਮਤੇਸੁ
ਡਰੋ॥ਐਸਿਮੁਨੀਵਰਯੌਮੁਖਤੇਂਹਰਿਪੂਜਿਕਥਾਬਨੇਸੋਥਿ
ਸਥਰੋ॥੭੪॥ ਕਵਿਵਾਚ॥ਸੈਯਾ॥ ॥ਜਿਨਕੇਗੁਨਗ
ਵਤਹੈਸਨਕਾਦਿਕਸੌਮੁਖਸੇਚਤੁਰਾਨਨਗਾਵੈਂ॥ਗੁਨਗਾਵ
ਤਨਾਰਦਬੀਨਲਏਸਿਵਪਾਰਬਤੀਪ੍ਰਤਿਨੀਤਸੁਨਾਵੈਂ॥ਸੁ
ਉਚਾਰਤਸੇਸਹਜਾਰਮੁਖਾਨਹਿਅੰਤਿਕਬੀਜਗਭੀਤਰਪਾ
ਵੈਂ॥ਕਵਿਸਿੰਘਗੁਲਾਬਸੁਤਾਰਘੁਨੰਦਨਪ੍ਰਨਿਕਥਾਸੁਨਿ
ਪਾਪਮਿਟਾਵੈਂ॥੭੫॥ ॥ਜਿਨਕੇਸੁਗਭ੍ਰਾਤਬਸੇਂਨੰਦਗਾਉਸੁ
ਏਕਭਏਨਿਤਸੰਗਸਹਾਈ॥ਜਿਨਰਾਜਬਿਭੂਤਤਜੀਹਿ
ਨੇਮੇਤਨਭੀਤਰਵੈਮੁਨਿਗੀਤਬਨਾਈ॥ਜਿਨਕੀਅਤਿਰੋਗਪਕ
ਥਾਜਗਮੇਸਿਵਸੌਰਿਖਮੰਡਲਲੋਕਜਨਾਈ॥ਕਵਿਸਿੰ
ਘਗੁਲਾਬਸੁਤਾਂਰਘੁਨੰਦਨਕੀਥਿਕਥਾਜਨਭਾਖਸੁਨਾਈ॥
੭੬॥ ਇਤਿਸ੍ਰੀਮਤਅਧਯਾਤਮਰਾਮਾਇਣੇਉਮਾਮ
ਹੇਸਰਸੰਬਾਦੇਅਯੋਧਯਾਕਾਂਡੇਨਵਮੋਧਿਆਇ॥੯॥

ਦੁਤੀਕਾਂਡਸਮਾਪਤੰ॥੨॥

CC-0 Shri Krishna Museum, Kurukshetra. Digitized by eGangotri

ਸ੍ਰੀਗਣੇਸਾਯਨਮਃ ੴ ਅਥਅਰਿਨਕਾਂਡ

੧ਓ ਸਤਿਗੁਰਪ੍ਰਸਾਦਿ

ਸ੍ਵੈਯਾ ।।ਬਨਦੈਤਿਕਸਾਹਰਿਬਾਸਕਰੇਮੁਨਿਸਮੰਡਲਕੇ
ਸਭਦੂਖਮਿਟਾਇਓ।ਕਰਤਾਨਕਮਾਨਵਿਰਾਧਿਹਨੇਖਰਦੂਖਣ
ਸੇਸੁਧਨੇਅਰੁਧਾਇਓ।ਜਿਹਬ੍ਰਹਮਸਨਾਤਨਬੇਦਭਨੇਸਿਵਔ
ਚਤੁਰਾਨਨਕੀਗਤਿਗਾਇਓ।ਪਦਪਾਵਨਵੈਮਨਭਾਵਨਕੀਹ
ਮਬਾਲਕਹੂਸਰਣਾਗਤਿਆਇਓ।੧।। ਸ੍ਰੀਮਹਾਦੇਵੋਵਾਚ
।। ਸ੍ਵੈਯਾ ।।ਪਰਮਾਤਮਤਾਂਰਿਖਮੰਦਰਰਾਤਿਬਸੇਪਰ
ਭਾਤਿਭਇਓ।ਹਰਿਪਾਵਨਿਪਾਵਨਿਨੀਰਬਿਖੇਭਰਅੰਜੁਲਔ
ਇਸਨਾਨਕਇਓ।ਕਰਜੋਰਭਲੇਮਨਭਾਵਤਭੇਮੁਨਿਪੁੰਗਵਕੀ
ਢਿਗਗਾਮਗਇਓ।ਬਨਦੈਤਿਕਜੋਮੁਨਿਮੰਡਲਤੇਮੁਨਿਪੁੰਗਵ
ਸੁਹਮਚਾਂਹਿਜਇਓ।।੨।।ਤੁਮਆਇਸੁਦੇਹੁਮਹਾਮੁਨਿਜੂਪਾਥਿ
ਦੇਖਨਕੇਹਿਤਏਹੁਸੁਕੀਜੈ।ਪਥਜਾਨਤਿਜੇਤਵਸਿਖਭਲੇਕ
ਰਿਆਇਸੁਵੈਹਮਸੰਗਸੁਦੀਜੈ।ਸੁਨਿਰਾਮਕਿਵਾਕਸੁਆਤ੍ਰਿ
ਮੁਨੀਹਸਿਬਾਤਕਹੀਸੁਭਿਮਾ।ਸੁਨਿਬੀਜੈ।ਸਭਕੋਤੁਮਪੰਥਿ
ਦਿਖਾਵਤਹੋਤੁਮਰੋਹਿਤਔਰਸੁਕੌਨਕਹੀਜੈ।।੩।। ਨਰਾਜਛੰ
ਦ।। ।।ਤਥਾਪਿਰਾਮਲੋਕਕੇਅਨੁਸਾਰਤੂਭਯੋਜਬੈ।।ਦਿਖਾਂਹਿਤੇ
ਹਿਪੰਥਿਕੋਮੁਰਾਰਿਸਿੱਖਮੋਅਬੈ।ਬੁਲਾਇਸਿਖਵੈਮੁਨੀਸੁਅ
ਪਸੰਗਹੂਭਇਓ।ਸੁਰਾਮਪ੍ਰੇਮਵਾਰਿਯੋਮੁਨੀਸੁਭੌਨਕੋਗਇਓ।।੪।।
ਸੁਕੋਸਰਾਮਜੋਗਏਪਿਖੀਤਹਾਂਮਹਾਨਦੀ।ਮੁਨੀਸਸਿਖਰਾਮ
ਜੀਬਖਾਨਯੋਸੁਪੰਤਬੀ।ਉਪਾਇਪਾਰਿਜਾਨਿਕੋਕਹੋਕੁਮਾਰ
ਆਹਿਕੋ।ਨਦੀਤਰੇਸੁਕਾਹਿਸੋਂਪਿਖੋਂਉਪਾਇਨਾਹਿਕੋ।।੫।।
ਮੁਨੀਸਸਿੱਖਯੌਕਹੀਸੁਨਾਵਏਕਹੈਭਲੀ।ਤਰੰਹਿਰੋਰਿਖੋਣਕ

CC-0 Shri Krishna Museum, Kurukshetra. Digitized by eGangotri

।੫:

ਮੈਸੁਨੋਸੁਗ੍ਰਾਮਜੂਬਲੀਸਦਾਇਰਾਮਸੀਯਭ੍ਰਾਤਨਾਵਮੈਕੁ
ਮਾਰਿਕਾਸਚਢੈਰਨਾਵਕੇਲਗੇਬਨਾਇਨੀਠਤਾਰਿਕਾ॥੮॥
ਸ੍ਵੈਯਾ॥ ॥ਜਿਹਨਾਮਉਚਾਰਤਰੇਭੁਵਸਾਗਰਨਾਹਿ
ਲਗੇਕਛੁਰੰਚਕਬਾਰੇ॥ਜਿਹਨਾਮਸੁਨੇਭਵਫੰਧਪਟੂਟੈਸੁਮਿ
ਟੈਭਵਭੀਤਰਕੇਆਘਭਾਰੇ॥ਅਬਚੇਤਨਬਾਤਕਹਾਂਕਹੀਏਸੁਜ
ਲੋਗਿਰਜਾਸਰਿਤਾਹਰਿਤਾਰੇ॥ਰਘੁਨਾਥਬਲੀਸੁਨਿਪਾਰਬ
ਤੀਸੁਨਿਦਾਰਕਵੈਖਿਣਮਾਹਿਉਤਾਰੇ॥੭॥ਆਤਿਨੈਦਨਕੈਰਘੁ
ਨਾਥਬਲੀਮੁਨਿਦਾਰਕਵੈਪ੍ਰਨਿਆਪਿਹਟਾਏ॥ਮੁਨਿਆਸ੍ਰਮ



ਵੈਮੁਨਿਬਾਲਗਏਪੁਨਿਰਾਮਬਲੀਬਨਪੀਥਿਸਿਧਾਏ॥ਬਨਘੋ
ਰਮਹਾਂਸੂਨਕਾਰਤਿਝੀਲਸੁਡੀਲਬਡੇਮ੍ਰਿਗਪੁੰਜਸੁਹਾਏ॥ਏ
ਤਿਸਿੰਘਥਿਆਘਰਕੋਲਬਡੇਇਤਰਾਖਸਹੇਤਪਸੀਜਿਨਖਾਏ
॥੮॥ ਚੌਪਈ॥ ॥ਰਾਮਪ੍ਰਵੇਸਕੀਯੋਬਨਵਾਰੀ॥ਲਖਮ
ਣਪ੍ਰਤਿਯੌਕਹਯੋਮਰਾਰੀ॥ਲਖਮਣਸਾਵਧਾਨਅਬਚਾਲੋ॥
ਮੇਰੋਬਚਨਨਮਨਤੇਟਾਲੋ॥੯॥ਧਨੁਖਮਾਹਿਗੁਨਲੇਹੁਚਢ
ਈ॥ਕਰਭੀਤਰਸਰਲੇਵਹੁਭਾਈ॥ਆਗੇਚਾਲੋਮੈਪਾਛੈਆਹੀ
॥ਪਾਛੈਤੂੰਧਨੁਲੇਕਰਮਾਹੀ॥੧੦॥ਦੋਨੋਮੈਸੀਚਾਲੋਐਸੋ॥
ਜੀਵਈਸਮੈਮਾਯਾਜੈਸੋ॥ਇਸਟਪਸ੍ਵਰੇਚਾਰੋਓਰਾ॥ਬਨ
ਮੈਰਾਖਸਕੋਭਯਘੋਰਾ॥੧੧॥ਮੈਸੁਨਿਯੋਪੂਰਬਹੀਭਾਈ॥

CC-0 Shri Krishna Museum, Kurukshetra. Digitized by eGangotri

ਤੇਹਅਰਿੰਦਮਦਯੋਸੁਨਾਈ।ਯਾਬਿਧਲਾਖਤਦੋਨੋਭਾਈ।ਓ ੧੩੧
ਜਨਤੇਫਗਏਸੁਖਦਾਈ।।੧੨।। ਸੈਯਾ ।ਤਹਿਏਕਤਲਾਵ ।੩।
ਸੁਰਾਮਪਿਖੇਬਹੁਫੂਲਰਹੇਜਹਿਤਾਂਮਰਸਾ।ਬਹੁਭਾਂਤਿਬਿ
ਹੰਗਸੁਭੂਜਤਹੈਅਤਿਸੁੰਦਰਿਹੈਜੁਗਸਾਰਰਸਾ।ਅਤਿਰੈ
ਜਤਾਂਭ੍ਰਮਰਾਰੂਫੇਗਤਿਸੇਜਲਸੀਤਲਅੰਮ੍ਰਿਤੁਜਾਂਹਿਰਸਾ।ਸ
ਰਤੀਰਗਾਏਅਚਨੀਰਭਲੇਤਰੁਛਾਹਿ।ਬਿਖੇਰਘੁਬੀਰਬਸਾ
।।੧੩।।ਪੁਨਿਆਵਤਰਾਮਪਿਖੋ।ਇਕਰਾਖਸਦੀਰਘਦੇਹਭ
ਯਾਨਕਭਾਰੀ।ਸੁਖਣਦਾਨੂੰਕਰਾਲਸੁਗਾਜਤਹੈਜਿਹਪੇਖਸ
ਭੈਸੁਨਤੈਨਰਨਾਰੀ।ਜਿਹਮਾਨੁਖਆਹਿਅਨੇਕਗ੍ਰਸੇਅਬਦ
ਮਸਕੰਧਪਾਇਸੁਭਸੁਕਾਰੀ।ਮਹਿਖਾਗਜਾਬਿਆਘ੍ਰਖਾਵਤ
ਹੈਤਿਨਪੇਖਸੁਰਾਮਕਮਾਨਸੰਭਾਰੀ।।੧੪।।ਰਾਮਅਰੋਪਕੁਵੰ
ਡਭੁਜੰਲਘੁਭ੍ਰਾਤਹਕੋ।ਇਹਬਾਤਉਚਾਰੀ।ਭ੍ਰਾਤਿਪਿਖੋ।ਯਹਿ
ਰਾਖਸਆਵਤਦੀਰਘੁਪੀਨਜਿਸੇਤਨੁਸਾਰੀ।।ਸਾਮੁਹੇਆ
ਵਤਹੈਹਮਕੋਜਗਭੀਰੁਣਕੋਭਯਦੇਵਤਭਾਰੀ।ਲੇਹੁਅਰੋਪ
ਕੁਵੰਡਭੁਜੰਭਯਦੂਰਤਜੋਸੁਦ੍ਵਿਦੇਹਕੁਮਾਰੀ।।੧੫।।ਇਮਰਾ
ਮਬਖਾਨਲਏਸਰਪਾਨਸੁਆਪਖਰੇਨਿਰਜਾਂਗਿਰਸੋ।ਧਿ
ਖਰਾਮਰਮਾਪਤਿਭ੍ਰਾਤਸੀਯਾਨਿਰਜਾਂਵਹਰਾਖਸਘੋਰਦ
ਸੋ।ਭੈਦੇਦਨਕੋਹਿਤਬੋਲਉਠੋਤੁਮਕੌਨਅਹੋਕਾਂਏਹੂੰਣਕਸੋ
।ਸੁਭਸੀਸਜਟਾਤਭੁਛਾਲਨਈਮੁਨਿਭੇਸਧਰੇਬਨਮਾਹਿਧ
ਸੋ।।੧੬।।ਤੁਮਨਾਰਿਸਹਾਇਮਹਾਮਦਸੁੰਦਰਮੋਮੁਖਭੀਤਰ
ਆਇਪਰੋ।ਅਮਗ੍ਰਾਸਮਨੋਬਿਧਨੀਠਰਚੋਕਿਹਹੇਤਕਹੋਬਨ
ਮਾਹਿਬਰੋ।ਸੁਨਿਰਾਖਸਵਾਕਉਮਾਹਰਿਜੀਸੁਸਕਾਵਤਗੀ
ਇਹਵਾਕਕਰੋ।ਅਮਰਾਮਅਯੋਮਮਭ੍ਰਾਤਪਿਖੋਲਖਮਨਕ
ਹੋਬਲਰੂਪਵਰੋ।।੧੭।।ਇਹਸੀਯਅਹੇਮਮਪ੍ਰਾਣਪ੍ਰਿਯਾਪਿ

CC-0 Shri Krishna Museum, Kurukshetra. Digitized by eGangotri

ਤੂਆਇਸੁਲੈਭੀਤਰਆਇਓ।ਤੁਮਸੇ ਖਲਰਾਖਸਘੋਰਬਡੇ
ਤਿਨਕੀਸਿਛਨਾਰਖਤਾਤਪਠਾਇਓ।ਪੁਨਿਕੈਕੇਯਹ ਰਾਘਵਵਾ
ਕਉਮਾਖਲਹਾਸਉਠੇਮਨਿਮੈਹਰਿਖਾਇਓ।ਕਰਿਧਾਰਿਗਿਰਿਸੁ
ਲਪਸਾਰਮੁਖੰਪੁਨਿਰਾਘਵਕੈਯਹਵਾਕਅਲਾਇਓ।੧।ਧਾਸੋ
ਹਨਜਾਨਤਰਾਮਤੁਮੈਸੁਬਿਰਾਧਬਲੀਸਤਲੋਕਸੁਨਾਇਓ।
ਭਾਜਗਏਮੁਨਿਮੈਡਰਤੇਬਨਤੇਆਗਸੁਨੇਅਬਲੋਨਹਿਆ
ਇਓ।ਜੌਮਨਜੀਵਨਆਸਤੁਮੈਇਹਛੋਡਸੀਯਾਤੁਮਜਾਹੁਪਲ
ਇਓ।ਨਾਹਿਤਰਾਮਕਰੋਂਤਨਭਛਨਦੱਛਨਦੇਸਕਹੋਹਿਆਆ
ਇਓ।੧।ਯੋਰਾਖਸਯਾਬਿਧਭਾਖਉਮਾਪੁਨਿਜਾਨਕੀਲੈਵਨ
ਕੋਹਿਤਧਾਇਓ।ਕਾਢਦਈਭੁਜਦੋਤਿਨਕੀਹਸਰਾਮਬਲੀਸਰ



ਏਕਚਲਾਇਓ।ਡ੍ਰੈਧਭਰੇਪੁਨਿਰਾਖਸਵੈਸੁਪਸਾਰਮੁਖੰਹਰਕੀ
ਫਿਰਆਇਓ।ਰਾਮਦਏਸਰਤਾਨਿਤਿਨੇਕਟਿਪਾਦਦੁਊਅਤਿ
ਦੂਰਬਗਾਇਓ।੨।ਮਾਨਅਚੇਤਸੁਰਾਖਸਵੈਮਹਿਸੈਮੁਖਸੋ
ਹਰਿਖਾਵਨਆਇਓ।ਰਾਘਵਤਾਕਸੁਮੁੰਡਤਿਨੇਪੁਨਿਆਧਸ
ਸੀਸਰਏਕਚਲਾਇਓ।ਸ੍ਰੋਣਤਧਾਰਅਕਾਸਗਈਸਿਰਰਾਖ
ਸਰਾਮਸੁਕਾਟਿਬਗਾਇਓ।ਸੀਯਸਰਾਹਕਰੋਤਬਰਾਮਹਪ੍ਰੇਮ
ਭਰੀਸੁਉਮਾਗਲਿਲਾਇਓ।੩।ਤਬਦੁੰਦਭਦੇਵਨਕੇਸੁਬਜੇ
ਨਤਿਕੋਟਿਆਪੱਛਰਾਨ੍ਰਿਤਾਦਿਖਾਵੋ।ਉਰਮਾਨਿਦਐਉਤਸ

CC-0 Shri Krishna Museum, Kurukshetra. Digitized by eGangotri

ਰਭਰੇਗਣਗੇਪ੍ਰਭਕਿਨਰਬਾਜਬਜਾਵੈ।ਸੁਸ੍ਰਿਲਾਪਹਕੇਤ ੧੩੩
ਨੇਤੇਇਕਸੁੰਦਰਔਰਭਏਆਤਿਨੂਪਸੁਹਾਵੈ।ਨਵਿਮਲਾਂਬਰ ੧੩੪
ਕੰਚਨਭੂਖਨਹੈਸੁਮਨੋਗਵਿਔਰਭਯੋਇਮਆਵੈ।੨੨॥
ਵਿਦਯਾਧਰੋਵਾਚ॥ਸ੍ਵੈਯਾ॥ ॥ਆਭਿਬਿਦਨਬੇਦਾਤਿ
ਆਰਤਿਹਾਂਭੁਵਖੰਧਨਹਾਂਆਤਿਦੀਨਦਯਾਲਾ।ਆਭਿਬਿਦਨ
ਬਿਦਨਦੇਤਿਸਮੈਸਰਣਾਗਤਹਾਂਸੁਪ੍ਰਸੰਨਬਿਸਾਲਾ।ਜਲ
ਜਾਇਤਨੈਨਸੁਰਾਮਬਲੀਵਿਦਯਾਧਰਹੋਸੁਪ੍ਰਕਾਸਬਿਸ
ਲਾ।ਦੂਰਬਾਸਸ੍ਰਕਾਰਣਕੋਪਤਰੇਸੁਹਿਸ੍ਰਾਪਦਯੋਆਤਿਸੈ
ਸੁਕਰਾਲਾ।੨੩॥ਤੇਪਦਸਿਮ੍ਰਿਤਨੀਤਿਰਹੈਭੁਵਖੰਧਨਜੋ
ਜਗਭੀਤਰਣਾਰੋ।ਨਾਮਕਥਾਤੁਮਗੀਮਮਵਾਕਕਹੈਸੁਜਨਿ
ਹੈਪੁਨਿਕਾਨਿਹਮਾਰੋ।ਦੇਕਰਤੇਪਦਸੇਵਕਰੋਂਸਿਰਤੇਪਦਪੰ
ਕਜਬਿਦਨਧਾਰੋ।ਮੈਭਗਵਾਨਮੋਤੁਮਕੋਜਗਆਨਦਯੋਯ
ਹਰੂਪਤੁਮਾਰੋ।੨੪॥ਆਤਮਰਾਮਸਿਯਾਰਮਣੇਜਗਕਾਰ
ਕਮੈਸਰਣਾਗਤਆਯੋ।ਮੈਭਵਸਿੰਧੁਸੁਨਾਹਿਬਹੋਅਬਤੋ
ਹਬਨੇਹਰਿਲੇਹੁਛਡਾਯੋ।ਆਇਸੁਦੇਹੁਸੁਮੋਹਰਿਜੀਉਰਹ
ਰਤਹੋਸੁਰਲੋਕਸੁਜਾਯੋ।ਭਾਇਈਹੈਵਰਮੋਹਦਿਲੋਮਬੋਧ
ਹਰੋਨਹਿਤੇਪ੍ਰਭਮਾਂਗਯੋ।੨੫॥ ਦੋਹਰਾ॥ ॥ਇਹਭਾਂਤਿਉ
ਮਾਵਰਮਾਂਗਯੋਦਯੋਰਾਮਪੁਨਿਸੋਇ॥ਵਿਦਯਾਧਰਕੇਵਾਕਸੁ
ਨਿਪਰਮਪ੍ਰਸੰਨਹਰਿਹੋਇ॥੨੬॥ ਸ੍ਰੀਰਾਮੋਵਾਚ॥ਚੌਪਈ
॥ ਵਰਮਾਂਗੇਉਰਚਾਹੇਜੋਈ।ਤਵਕਲਯਾਣਦੇਉਮੈਸੋਈ।
ਵਿਦਯਾਧਰੋਵਾਚ॥ ॥ਦੀਜੈਭਗਤਿਨਿਰੰਤਰਰਾਮਾ।ਆ
ਨਵਰਨਮੋਨਾਹੀਕਾਮਾ।੨੭॥ ਸ੍ਰੀਰਾਮੋਵਾਚ॥ਸ੍ਵੈਯਾ॥ ॥
ਵਿਦਯਾਧਰਜਾਹਿਸੁਦੇਵਪੁਰੀਨਹਿਮਾਇਕਰੇਗੁਣਲੇਪਕ
ਰੇਂ।ਅਪੇਖਨਤੇਤਵਮੋਖਭਈਤੁਮਹੋਸਤਤੱਗਨਮਾਹਿਦਵੈਂ

CC-0 Shri Krishna Museum, Kurukshetra. Digitized by eGangotri

॥ਜਗਮੋਖਪ੍ਰਦਾਇਕਮੈਭਗਤੀਸੁਅਹੋਬਿਰਲੀਜਿਨਕੋਇਕਰੋਂ॥
ਅਬਤੂਮਮਸੇਵਸਪੁੰਨਭਯੋਮਮਆ॥ਇਸੁਤੇਸਭਬਿਧਹਰੋਂ॥
੨੬॥ਰਾਖਸਰਾਮਹਨੇਬਨਮੈਪ੍ਰਾਨਿਸ੍ਵਾਪਾਵਿਮੁਕਤਿਕਰੋਖਿ
ਲਮਾਹੀ॥ਰਾਮਦਯੋਵਰਤਾਂਹਿਪੁਨਾਵਿਦਯਾਪਰਹੋਇਗਯੋਨਭਿ
ਮਾਹੀ॥ਰਾਮਕੇਨਾਮਲਏਅਖਲਾਗਥਪਾਵਤਹੈਜਨਯਾਜ
ਗਮਾਹੀ॥ਕਿਉਨਭਜੋਗਿਰਜਾਵਹਹੈਰਾਮਸੁਕੋਵਿਦਜੋਭਵ
ਮੰਡਲਮਾਹੀ॥੨੭॥ ਇਤਿਸ੍ਰੀਮਤਅਧ੍ਯਾਤਮ
ਰਾਮਾਇਣੇਉਮਾਮਹੇਸੁਰਸੰਬਾਦੇਅਰਣ੍ਯਕਾਂਡੇ
ਪ੍ਰਥਮੋਧ੍ਯਾਇ॥੧॥ ਸ੍ਰੀਮਹਾਦੇਵਉਵਾਚ॥
ਚੌਪਈ॥ ॥ਗਏਵਿਰਾਧਸੁਰਗਮੈਜਬਹੀ॥ਰਾਮਸੀਯਾ
ਲਛਮਣਤਬਹੀ॥ਸਰਭੰਗਰਿਖੀਆਸ੍ਰਮਮਾਹਿਗਏ॥ਸਰਬ
ਸੁਖਜਾਹਿਭੀਤਰਨਏ॥੧॥ਆਵਤਸੀਤਾਲਛਮਣਰਾਮਾ॥ਦੇ
ਖਉਠੇਮੁਨਤਪਕੇਧਾਮਾ॥ਪੂਜਨਕੀਨੋਸਨਮੁਖਜਾਏ॥ਉਤਮ
ਆਸਨਮਾਹਿਬਿਠਾਏ॥੨॥ਕੰਦਮੂਲਫਲਭੋਜਨਦੀਨੋ॥
ਤਾਂਹਿਆਤਿਥਭਲੀਬਿਧਕੀਨੋ॥ਸਰਭੰਗਰਿਖੀਸੁਰਭਗਤਿ
ਪਰਾਇਣ॥ਬੋਲੇਰਘੁਵਰਪ੍ਰਤਿਤਪਆਇਣ॥੩॥ਤਪਕੀਨੇ
ਹਰਾਮੈਉਰਧਾਰੀ॥ਬਹੁਤਕਾਲਇਹਵਸਾਮੁਰਾਰੀ॥ਤਵਦਰ
ਸਨਕੀਇਛਾਰਾਮਾ॥ਤੂਪਰਮੇਸੁਰਪੂਰਣਧਾਮਾ॥੪॥ਤਪਜੋਸਿਧ
ਬਹੁਪੁੰਨਸੁਕੀਨੋ॥ਸੋਸਭਰਾਮਤੋਹਮਮਦੀਨੋ॥ਮੈਅਬਮੁਕਤ



CC-0 Shri Krishna Museum, Kurukshetra. Digitized by eGangotri

ਭਯੋਤਵ੍ਰਹੇਰਯੋ।ਯਾਬਿਧਤੁਮਾਰਖੀਸੁਰਟੇਰਯੋ।੫।। ਸਵੈਯਾ
।।ਸ਼ਤ੍ਰਪ੍ਰੰਨਿਦਏਰਘੁਬੀਰਬਲੀਸਰਭੰਗਭਯੋਫਲਮਾਨਿ ।੮੦
ਅਸੈਗਾ।ਸੁਬਨਾਇਚਿਤਾਤਿਹਮਾਹਿਚਢੇਰਘੁਨਾਥਪ੍ਰਣਾਮ
ਕਰੀਸਰਭੰਗਾ।ਪੁਨਿਰਾਮਕੋਧ੍ਯਾਨਧਰਯੋਉਠਗੋਤਨੁਸ੍ਯਾਮ
ਮਾਹਾਂਫ੍ਰਿਗ।ਫੰਜਉਤੈਂਗਾ।ਤਨਚੀਰਧਰੇਸੁਭਸੀਸਜਟਾਂਸੁਸ
ਰਾਸਨਐਕਾਟਿਮਾਹਿਨਿਖੰਗਾ।੬।ਕੌਨਦਯਾਲਸੁਰਾਮਬਿ
ਨਾਯਹਕਾਮਗਾਊਜਤਾਮਾਹਿਨਿਹਾਰੋ।ਸੋਹਭੁਜੋਦਿਨਰਾਤਿਸ
ਦਾਮ੍ਰਿਤਪੇਖਸੁਸੋਹਤਿਆਪਪਧਾਰੋ।ਜਾਰਤਨੂਬਿਧਲੋਕਜ
ਊਅਬਦਾਸਰਥੀਰਘੁਬੀਰਨਿਹਾਰੋ।ਐਧਪਤੀਯਹਕਾਜਬ
ਜੋਸਹਸੀਯਬਸੋਉਠਮਾਹਿਹਮਾਰੋ।੭।। ਚੌਪਈ।। ।੮
ਵਾਮਐਕਜਿਨਸੀਯਸੁਹਾਈ।ਸਨੇਮੇਘਸਹਤਾਂ੍ਰਿਤਾਆਈ
।।ਯਾਬਿਧਪਧਿਆਨਚਿਰਤਨਧਾਰੋ।ਸਨਮੁਖਖਨੈਸੁਰਾਮਨਿ
ਹਾਰੋ।।੮।।ਬਹੁਤੋਆਗਿਨਸੋਰਿਤਾਲਗਾਈ।ਪਾਂਚਭੂਤਤਨਦ
ਯੇਜਲਾਈ।।ਦਿਬਦੇਹਧਰਰਿਖਤਪਧਾਰੋ।ਲੋਕਪਤੀਕੋਲੋ
ਕਪਧਾਰੋ।੯।।ਦਿਬਾਬਿਮਾਨਚਢੇਰਿਖਐਸੋ।ਬ੍ਰਾਜਮਾਨੂ
ਸਰਵਜੈਸੋ।।ਦਿਬਨਾਰਿਨਰਤਾਂਮਰਕਰੈਂ।ਬੀਜਨਚਾਰਓਰ
ਤੇਫਰੈਂ।੧੦।।ਬਿਸਨਦੂਤਲੈਤਬਫੀਜਾਵੈਂ।ਦਿਧਯਾਧਰਾ
ਗੇਜਸਗਾਵੈਂ।।ਦਿਬਫੂਲਮਾਲਾਗਨਸੋਹੈ।ਤੇਜਤਪਸਯਾ
ਸਭੁਜਗਮੋਹੈ।੧੧।।ਸਰਭੰਗਗਏਪਿਖਯੋਨਾਬੈਮਾਹੀ।ਤ
ਏਸੁਤਿਵਿਸਮੋਰਿਖਮਨਮਾਹੀ।।ਦੇਖਕਵਾਸੀਰਿਖਗਣਸ
ਭੇਸਰਭੰਗਨਿਵੇਸਨਬਹੁਗਸਿਧਾਰੋ।੧੨।।ਆਏਪੇਖਰਖੀ
ਸੁਰਸਾਰੋ।ਰਾਮਸੀਯਾਲਖਮਣਸੁਖਕਾਰੋ।ਗਿਰਜਾਬਿਦ
ਨਤੀਨੋਕੀਨੋ।ਮਾਇਆਕਰਮਾਨਵਤਨੁਲੀਨੋ।੧੩।।ਦੇਹ
ਆਸੀਸਾਰਖੀਸੁਰਸਾਰੋ।ਰਾਮਬਸੋਸਤਾਰਿਏਮਨਾਰੋ।ਹਾਥ

CC-0 Shri Krishna Museum, Kurukshetra. Digitized by eGangotri

ਜੈਗਰਿਖਾਮਬਖਾਨੋ।ਧਨੁਨਿਖੰਗਜਾਕੇਕਾਠਿਬਾਨੋ॥੧੪॥
ਦੋਹਰਾ॥ ॥ਭੂਮਿਭਾਰਕੇਹਰਣਹਿਤਤੁਮਉਪਜੇਰਘੁਨਾ
ਥ॥ਬ੍ਰਹਮਾਜੂਬਿਨਤੀਕਰੀਜੋਰਿਦੁਊਨਿਜਹਾਥ॥੧੫॥ ॥
ਚੌਪਈ॥ ॥ਹਮਜਾਨੇਤੁਮਬਿਸ੍ਨੁਸੁਰੇਸਾ।ਸੀਕਮਲਾਲਖਮ
ਣਸ਼ਾਹਿਸੇਸਾ।ਦਸਅਵਤਾਰਭਰਤਉਰਜਾਨੋ।ਚੱਕ੍ਰਕੇਸੱਤ੍ਰੁਘ
ਨਪਛਾਨੋ॥੧੬॥ਰਾਮਪ੍ਰਥਮਪ੍ਰਭਏਹੁਸੁਦੀਜੋ।ਰਿਖਗਣਕੇ
ਦੁਖਦੂਰਿਸੁਕੀਜੋ।ਆਹੁਰਘੂਤਮਆਪਨਿਹਾਰੋ।ਮੁਨਿਸੇਵ
ਤਬਨਮੇਪਗਧਾਰੋ॥੧੭॥ਲਖਮਣਸੀਸਹਰਾਲੇਜਬਹੀ
।ਦਯਾਹੋਇਰਹੀਹਮਪਰਤਬਹੀ।ਯਾਂਤੇਪਮੁਨਿਗਣਬਿਨ
ਤੀਕਰੀ।ਜੋਰੇਹਾਥਰਾਮਤਬਹਰੀ॥੧੮॥ਜਾਤਿਭਏਪੁਨਿਮੁ
ਨਿਕੇਸੰਗਾ।ਲੈਕਰਧਨੁਕਟਿਕਸਿਨਿਖੰਗਾ।ਪਏਹਾਤਮਿ
ਰਘੁਨੇਨਿਹਾਰਾ।ਰਾਮਕੀਓਮੁਖਏਹੁਉਚਾਰਾ॥੧੯॥ਕਿਨਕੇ
ਹਾਡੁਪਰੇਕਿਹਕਾਰਣ।ਕਿਨਕਾਟੇਮੁਨਿਕਰੋਉਚਾਰਣ।ਤਬ
ਰਿਖਗਨਏਹਕੀਨਬਖਾਨਾ।ਹੈਰਿਖਹਾਡੁਸੁਨੋਭਗਵਾਨਾ॥
੨੦॥ਜੋਹਰਿਧਿਆਨਪ੍ਰਮੱਤਹਭਏ।ਰਾਖਸਤਾਂਸਿਰਕਾਟ
ਸੁਗਏ।ਦੇਖਤਾਫਿਰੇਂਸੁਬਨਮੈਂਸਾਰੇ।ਜੇਰਾਖਸਹੈਂਨੀਚਮੁਰਾ
ਰੇ॥੨੧॥ਸੁਨਿਮੁਨਿਵਾਕਸੁਭਯਆਤਿਦੀਨਾ।ਰਾਮਤਬੈਸੁ
ਪ੍ਰਤੱਗਯਾਕੀਨਾ।ਰਾਖਸਜੇਭਵਮੰਡਲਮਾਹੀ।ਸਭਮਾਰੋਮੁ
ਨਿਤੁਰੋਸੁਨਾਹੀ॥੨੨॥ ਸ੍ਰੀਰਾਮੋਵਾਚ॥ਚੌਪਈ॥ ॥ਅਬ
ਮਮਸੁਨੇਰਖੀਸੁਰਬਾਨੀ।ਸਕੁਲਕਰੋਸਭੁਰਾਖਸਹਾਨੀ।
ਅਬਰਿਖਈਤਿਕਜਾਂਹਿਅਵਾਸੂ।ਸੁਖੀਹੋਹਿਦੁਖਹੋਇਸੁ
ਨਾਸੂ॥੨੩॥ਯਾਹਿਤਮੈਅਵਤਾਰਸੁਲੀਨੋ।ਬ੍ਰਹਮਾਮੋਹ
ਪਰਾਰਥਨਾਕੀਨੋ।ਜਨਕਨੰਦਨੀਸੀਤਾਨਾਮਾ।ਯਹਮਮ
ਯਾਕਰੈਸੁਕਾਮਾ॥੨੪॥ਇਨਲਖਮਣਮਿਲਮੋਸਬਥਾਰੇ

CC-0 Shri Krishna Museum, Kurukshetra. Digitized by eGangotri

।ਕਾਰਜਕਰੋਂਸੁ ਰਾਖਸਮਾਰੇ।ਯਾਬਿਧਿਭਾਖਮੁਨਿਨਸਿਗਾਰਾਮ ੧੩੭
।ਕਿੰਚਿਤਕਾਲਵਸੇਸੁਖਧਾਮਾ।।੨੫।।ਪੂਜਨਕਰੇਂਰਖੀਸੁਰ ।੫੮
ਸਾਰੇ।ਬਨਏਂਡਕਹੈਂਜਾਹਿਅਗਾਰੇ।ਲਖਮਣਰਾਮਜਨਿਕਜਾ
ਰਾਨੀ।ਕਿਤਿਕਬਰਸਤਹਿਬਸੇਭਵਾਨੀ।।੨੬।।ਦੇਖਤਵੈ
ਰਿਖਆਸ੍ਰਮਸਾਰੇ।ਫ੍ਰਮਹਿੰਕ੍ਰਮਬਨਮਾਹਿਮੁਰਾਰੇ।ਸੁਤੀ
ਖਣਰਿਖਕੇਆਸ੍ਰਮਆਏ।ਪ੍ਰਖ੍ਯਾਤਰਿਖੀਜਿਂਮਾਂਹਿਸੁਹਾਏ।।
੨੭।।ਸਭਰਿਤੁਕੇਫਲੁਜਾਂਕੇਮਾਂਹੀ।ਹੈਸੁਖਦਾਇਕਸਭਰਿ
ਤਮਾਂਹੀ।ਰਾਮਆਗਮਸੁਨਿਯੋਤਿਨਜਬਹੀ।ਅਗਸਤਸਿ
ਖਸੁਤੀਖਣਤਬਹੀ।।੨੮।।ਆਸਨਤੇਉਠਲੇਵਨਆਏ।ਰਾ



ਮਮੰਤ੍ਰਜਿਹਉਰੇਸਮਾਏ।ਬਿਧਵਤਪੂਜਨਰਾਮਹਕਰੋ।ਭਗ
ਤਉਤਕੰਠਦੂਉਦ੍ਰਿਗਖਿਰੋ।।੨੯।। ਸੁਤੀਖਣਉਵਾਚ।।ਚੌ
ਪਈ।। ।।ਗੁਣਅਨੰਤਸੀਤਾਪਤਿਰਾਮਾ।ਤੇਹਜਪੇਮੈਆਠੋਜਾ
ਮਾ।ਸਿਵਾਬਿਰੰਚਤਵਪਾਦਲਗਾਨੇ।ਸਿਮਰਨਸਿਧੁਪੋਤਮੈਜਾਨੇ।
੩੦।।ਧੰਨਤੇਪਰੇਸੁਤੇਪਦਮਾਹੀ।ਰਾਮਦਾਸਮੈਤੇਜਗਮਾਹੀ।ਤੁ
ਮਸਭਜੀਵਨਦੇਖਨਹਾਰੇ।ਬੂਟੀਬਨੂਪਮੁਹਿਪਰੇਨਿਹਾਰੇ।।੩੧
।।ਅਲਪ੍ਰਮੈਤਨੁਮੁਹਿਬਧੋਨਿਹਾਰਾ।ਤੁਮਮੈਖਣਾਹਿਣਆਏਮੁਰਾਰਾ।
ਤੂੰਸਭਭੂਤਨਮੈਸਮਮੈਹੋ।ਤੌਤੇਹਾਦਿਮੁਖਤਵਮਾਇਆਗਹੋ।।੩੨
।।ਤਵਮੰਤ੍ਰਸਾਧਨਧਰਜੇਈ।ਤਵਮਾਇਆਤੇਮੁਕਤੇਤੇਈ।ਸੇਵ

CC-0 Shri Krishna Museum, Kurukshetra. Digitized by eGangotri

ਸਫਲਦੇਹੁਮੁਰਾਰੀ।ਤੁਮਹੋਕਲਪਤਰੂਨਕੀਬਾਰੀ।੩੩॥
ਅਨੰਗਸੇਖਰਛੰਦ। ॥ਤੁਹੀਤਉਪਾਇਕੈਖਪਾਇਹੈਂਜੱ
ਗੱਤਕੋਸੁਮਾਯਾਬਿਰਚਈਸਨਾਮਤੋਹਿਜਾਂਨਿਯੋ।ਸੁਨੀ
ਰਨੂੰਭਜਿਉਰਵੀਸੁਭਿੰਨਤੋਹਿਮਾਨਿਹੈਵਿਨਸ੍ਤਾਂਮਤੀਭਈ
ਸੁਨਾਮਯੋਂਪਛਾਨਿਯੋ।ਪ੍ਰਤੱਖਅਖੋਗੋਚਰੀਪਿਖੇਂਸੁਤੇਪਦੰ
ਬੁਜੰਸੁਅੰਧਕਾਰਤੇਪਰੈਸੁਤੇਬਖਾਨਿਯੋ।ਗਿਆਨਰੂਪਤੂੰ
ਸਦਾਅਸੰਤਤੋਹਿਨਾਪਿਖੇਸੁਸੰਤਅੰਤਪ੍ਰਤਜੇਨਦਾਰਿਦੇਸੁਠ
ਨਿਯੋ।੩੪॥ਤੁਹੀਤੋਅਰੂਪਰੂਪਨਾਮਤੋਹਮੈਪਿਖੋਮਨੁਖਦੇ
ਸਹੈਂਕਰੇਅਨੇਭਏਹਧਾਰੀਯੋ।ਦਯਾਸੁਨੈਨਭੀਨਯਾਮੁਖਾਰਬਿ
ਦਸੁਦਰਸੁਕਾਂਪਬਾਣਹੈਂਧਰੇਅਨੇਜਕੋਟਿਵਾਰੀਯੋ।ਸੁਜਾਨਕੀ
ਸਮੇਤਛਾਲਏਣਕੀਤਨੂੰਲਏਸੁਭ੍ਰਾਤ ਦਸੇਵਹੈ ਰਖੀਸਦੂਖਣਾ
ਰੀਯੋ।ਗੁਣੇਅਨੰਤਸਯਾਮਸਾਂਤਿਭਾਗਧੇਯਤੇਹਰੇਸੁਜੈਰਰੇਕਬੇ
ਦੁਰੂਸੁਬੇਦਨਾਹਮਾਰੀਯੋ।੩੫॥ ਸ੍ਵੈਯਾ। ॥ਆਦਿਗਾਦੇਸਸੁ
ਕਾਲਉਪਾਧਾਬਿਨਾਰਿਖਜਾਨਤਕੋਚਿਤਰੂਪਨੁਮਾਰੋ।ਪਨਲੇਤ
ਨਪੂਰਣਬ੍ਰਹਮਕਹੈਂਨਿਗਮਾਗਣਗਾਵਤਹੈਂਗੁਣਥਾਰੋ।ਹਮੈਂ
ਨਹੀਕਛੁਚਾਹਤਹੈਂਬਨਮਾਹਿਪਿਖੇਯਹਰੂਪਮੁਰਾਰੋ।ਕਰਤੂੰ
ਰਤਸੀਸਕਲਾਪਜਟਾਂਇਹਰੂਪਬਸੋਉਰਮਾਹਿਹਮਾਰੋ।੩੬
॥ਇਹਭਾਂਤਿਕਹੀਰਿਖਪੁੰਗਵਜੌਹਸਰਾਮਤਬੈਯਹਬਾਤਬਖਾਨੀ
॥ਮਤੋਹਉਪਾਸਨਨੀਕਕਰੀਉਰਗਉਂਜਬਹੋਤਭਯੋਮਮਜਾਨੀ।
ਹਮਹੈਂਤਵਪੇਖਨਹੇਤਆਏਮਮਸੇਵਨਸਾਧਨਜਾਨਾਤੋਗਿਆਨੀ
ਸਰਣਾਗਤਿਮੇਂਮਮਮੰਤ੍ਰਜਪੇਨਿਰਖੇਖਨਕੋਹਮਹੋਵਤਭਾਨੀ।
੩੭॥ ਚੌਪਈ। ॥ਤੋਹਕਰਯੋਸੋਤਰਜੋਈ।ਯਾਹਪਰੇਮਗ
ਭੀਤਰਕੋਈ।ਮੇਰੀਭਗਤਿਲਏਜਨੁਸੋਈ।ਨਿਰਮਲਗਿਆਨਤਾਂ
ਹਿਉਰਹੋਈ।੩੮॥ ਦੋਹਰਾ। ॥ਤੁੰਮਮਸੇਵਨਤੇਭਯੋਮੁਕਤਿ

CC-0 Shri Krishna Museum, Kurukshetra. Digitized by eGangotri

ਸੁਖਜਨਗਮਾਹਿ।ਏਹਅੰਤਮਅਨੂਪਕੋਪਾਵੈਸਿਸੇਨਾਹਿ।੩੯।
ਸੈਯਾ। ।ਤੇਹੁਰਜੈਅਗਸਤਮੁਨੀਮੁਨਿਨਾਇਕਪੇਖਨ ।੫੧
ਕੀਮਨਆਈ।ਕਛੁਕਾਲਤਹਾਂਮਬਾਸਕਰੋਂਵਹੁਠੌਰਸੁ
ਨੀਅਤਿਸੈਸੁਖਦਾਈ।ਗਿਰਜਾਸੁਨਿਕੈਪਹਰਾਮਮਤੈਸੁਸੁ
ਤੀਖਣਨੈਇਹਬਾਤਅਲਾਈ।ਤੁਮਪ੍ਰਾਤਚਲੋਹਮਸੰਗਚਲੋ
ਇਰਕਾਜਪਿਖੇਹਮਹੂੰਮੁਨਿਰਾਈ।।੪੦।। ਸੈਯਾ। ।ਗਿ
ਰਜਾਪ੍ਰਭਾਤਿਭਏਹਰਿਜੀਮੁਨਿਸੰਗਚਲੇਪਥਿਪੂਛਤਜਾਂਦੇ।
ਸੁਅਗਸਤੁਸੈਭਾਖਨਕੋਹਿਤਵੈਰਘੁਬੀਰਬਲੀਮਨਮੇਹੁਲਸਾਂ
ਦੇ।ਗਤਿਮੰਦਚਲੇਂਪਥਪਾਵਨਮੇਘਨਾਬਿਜੁਲਸੂਰਸਜੀਛਬਿ
ਪਾਂਦੇ।ਸੁਅਗਸਤਕਿਆਨੁਜਮੰਦਰਕੋਵਹਜਾਤਭਏਸੁਖਬਾ
ਅਲਾਂਦੇ।੪੧।। ਇਤਿਸ੍ਰੀਮਤਅਧਜਾਤਮਰਾਮਾਇਣੇਉਮਾ
ਮਹੇਸੁਰਸੈਬਾਦੇਅਰੰਨਕਾਂਡੇਦੂਤੀਯੋਧਿਆਇ।੨।। ਸ੍ਰੀਮਹਾਂ
ਦੇਵੋਵਾਚ।ਦੋਹਰਾ। ।ਅਗਸਤਅਨੁਜਰਿਖਤਾਪਸੀਅਗ
ਨਜਿਹਬਤਿਹਨਾਮ।ਸੁਤੀਖਣਸੀਤਾਲਖਮਣੈਗਏਤਿਨੇਸੁਮ
ਰਾਮ।।੧।। ਚੌਪਈ। ।ਅਗਸਤਅਨੁਜਕੋਜੋਅਸਥਾਨ
ਤਿਹਪਹੁਚੇਤੇਇਨਅਧਜਗ੍ਯਾ।ਬਿਧਸੋਤਾਰਿਖਿਪੂਜਨਕੀਨੋ।ਮੂਲ
ਫਲਾਦਿਕਭੋਜਨਦੀਨੋ।੨।ਪ੍ਰਭਾਤਭਏਅਗਲੇਦਿਨਮਾਹੀ
।ਜਾਤਭਏਪਾਵਨਬਨਮਾਹੀ।ਅਗਸਤਅਸਥਾਨਜਾਇਭਏ
ਸਾਰੇ।ਸਭਰਿਤਕੇਫਲਜਾਹਿਮਝਾਰੇ।੩।ਸੁੰਦਰਠੌਮਿਗਚਰੈਫੇਰੇ



CC-0 Shri Krishna Museum, Kurukshetra. Digitized by eGangotri

ਚਰੇਂਵੈਰਭਾਵਮੈਨਮੈਨਾਹਿਧਰੇਂ।ਪੰਖੀਨਾਦਕਰੇਂਚਹੂੰਓਰਾ
।ਸੋਰਨਕੀਜਾਮੈਘਨਘੋਰਾ।੪।ਨਿਦਨਬਨਾਜੇਹਪੇਖਤ
ਜਾਏ।ਬ੍ਰਹਮਰਿਖੀਘਨਜਹਾਂਸੁਹਾਏ।ਦੇਵਰਿਖੀਗਣਭੂ
ਖਤਭਯੋ।ਅਨੇਕਬਿਧਾਤਾਲੋਕਸੁਨਯੋ।੫।ਰਾਮਸੁਬਾਹਰ
ਆਸ੍ਰਮਖਰੇ।ਮੁਨਿਕੇਪ੍ਰਤਿਯਹਬਚਨਉਚਰੇ।ਸੁਤੀਖਣ
ਤੁਮਅਬਬੇਗਸੁਜਾਵੋਂ।ਮਮਆਗਮਨਸੁਗੁਰਹਿਸੁਨਾਵੋਂ।
੬।ਸੀਤਾਲਛਮਣਸੰਗਸੁਰਾਮਾ।ਬਾਹਰਖਰੇਨਿਵੇਦੋਧਾਮ
।ਮਹਾਂਪ੍ਰਸਾਦਸੁਤੀਖਣਭਾਖਾ।ਨਿਜਗੁਰੂਢਿਗਪਦਅ
ਭਿਲਾਖਾ।੭।ਰਿਖਸਮੂਹਜੋਹਠੌਰਸੁਹਾਏ।ਬੈਠੇਸਨਮੁ
ਖਭੂਸਾਵਿਛਾਏ।ਰਾਮਭਗਤਬੈਠੇਕਰਜੋਰੇ।ਅਰਾਸਤਬ
ਖਾਨੇ।ਤਿਨਕੀਓਰੇ।੮।ਨਾਮਮੰਤ੍ਰਕੋਅਰਥਸੁਨਾਵੋਂ।ਸਿ
ਖਨਕੋਸੰਦੇਹਮਿਟਾਵੋਂ।ਪੇਖਅਗਸਤਮੁਨੀਵਰਆਸਨਾ।ਦਿ
ਤ੍ਰਿਪ੍ਰਣਾਮਕਰੀਪਦਪਾਸਨਾ।੯।ਸੁਤੀਖਣਨਿਮ੍ਰਹੋਇ
ਭਵਾਨੀ।ਮੁਖਭੀਤਰਯਹਬਾਤਬਖਾਨੀ।ਬ੍ਰਹਮਨਸੀਤਾਲਛ
ਮਣਰਾਮਾ।ਬਾਹਰਆਇਖਰੇਤਵਧਾਮਾ।੧੦।ਤੇਰਸਨਕੇ
ਹਿਤਵਰਾਮਏ।ਬਾਹਰਖਰੇਸਅੰਜੁਲਕਏ।ਸੁਨਿਅਗਸ
ਤਮਨਮੋਹਰਖਾਨੇ।ਸੁਤੀਖਣਪ੍ਰਤਿਯਹਵਾਕਬਖਾਨੇ।੧੧
।। ਅਗਸਤ੍ਯਵਾਚ।ਚੌਪਈ।। ।ਸੀਘ੍ਰਗਲਿਯਾਵਹੁਤੁਮੇ



ਕਲਯਾਨਾ।ਨਾਮਵ੍ਰਿਸ਼ੋਮਸਰਿਦੇਆਸਥਾਨਾ।ਤਿਨਕੋਧਿਆਨ ੧੪੧
ਸੁਮੈਨਿਤਕਰੋਂ।ਪੇਖਨਕੀਉਰਆਸਾਧਰੋਂ।।੧੨।। ਸ੍ਵੈਯਾ। ।੯।
ਜਹਭ੍ਰਾਂਤਿਬਖਾਨਸੁਆਪਉਠੇਰਿਖਸੰਗਿਲਏਨਹਿਬਾਰਲ
ਗਾਈ।ਉਰਭਾਵਭਰੇਤਹਿਂਠੌਰਗਏਜਹਆਪਖਰੇਗਿਰਜਾ
ਰਘੁਰਾਈ। ਕਲਯਾਨਤੁਮੇਗਹਹਨਾਮਚਲੇਸੁਭਆਜੁਭੁਯੇਮੁ
ਖਏਹੁਅਲਾਈ।ਅਸਪ੍ਰੀਤਿਮਆਗੁਆਤਿਥਅਏਸਫਲੋਦਿਨ
ਆਜੁਭਯੋਸੁਖਦਾਈ।।੧੩।।ਨਾਮਨਿਹਾਰਉਮਾਸੁਨਿਕੋਮਨ
ਭੀਤਰਵੈਅਤਿਸੈਹਰਖਾਏ।ਸੀਯਜੁਭ੍ਰਾਤਸਮੇਤਭਲੇਪਰਦੇ
ਤਪ੍ਰਨਾਮਕਰੀਰਿਖਪਾਏ।ਬੇਗਉਠਾਏਉਮਾਸੁਨਿਰਾਜਸੁ
ਨਾਮਪਰਾਤਮਜੂਗਲਿਲਾਏ।ਨਾਮਕ੍ਰਿਤਗਤਿਪਾਇਮੁਨੀ
ਸੁਰਅਨੰਦਕੋਜਲਨੈਨਨਜਾਏ।।੧੪।।ਕਰਸੋਕਰਨਾਮਗਹੇਮੁ
ਨਿਪੁੰਗਵਜਾਤਿਭਏਨਿਜਮੰਦਰਮਾਹੀ।ਬਹੁਪੂਜਲਤਾਂਰਿਖ
ਰਾਜਕਰੇਪੁਨਿਰਾਮਬਿਠਾਇਸੁਆਸਨਮਾਹੀ।ਫਲਮੂਲਖਵ
ਇਸੁਭੋਜਨਜੂਸੁਭਜੋਨਿਪਜੇਆਪਨੇਬਨਮਾਹੀ।ਸਸ਼ਿਆਨ
ਨਾਮਇਕੰਤਜਬੈਪੁਨਿਬੈਠਰਹੇਸੁਖਆਸਨਮਾਹੀ।।੧੫।।
ਕਰਿਜੋਰਰਿਖੀਸੁਰਏਹੁਕਹੀਤਵਆਵਨਕੀਸਿਤਬਾਣੀ
ਹਾਰੋਂ।ਚਤੁਰਾਨਨਖੀਰਨਿਧੀ।ਬਿਨਤੀਦਿਨਜਾਂਹਿਕਰੀਵ
ਹਨੀਤ।ਚਿਤਾਰੋਂ।ਪਰਭਾਗਨਿਵਾਨਨਿਕੋਉਰਮੈਪੁਨਿਰਾਵਨਕੇ
ਬਧਨੀਤਿਬਿਚਾਰੋਂ।ਇਹਕਾਜਦੂਹਰਿਆਵਹਗੇਮਨਆ
ਸਇਹੈਹਰਿਰੂਪਨਿਹਾਰੋਂ।।੧੬।। ਚੌਪਈ। ।ਸਮੇਤਪਾਇਹਾਂ
ਸੁਕੀਯੋਨਿਰੰਤਰਾਮੁਨਿਸਮੇਤਨਾਹਿਪਾਯੋਅੰਤਰਾਤੇਰੋਚਿਤ
ਨਮੈਉਰਕੀਨੋ।ਤਵਕਰੁਣਾਕਰਦਰਸਨਦੀਨੋ।।੧੭।।ਸਿਸ੍
ਪ੍ਰਕਰੂਹੋਇਕਆਹੀ।ਨਿਰਵਿਕਲਪਉਪਾਧਸੁਨਾਹੀ।ਮ
ਯਾਸੁਕ੍ਰਿਤਸੁਤੋਹਿਕਹੀਜੈ।ਤਵਮਾਸੈਪੁਨਿਤੋਹਿਵਿਖੀਜੈ।।੧੮

CC-0 Shri Krishna Museum, Kurukshetra. Digitized by eGangotri

।ਤ੍ਰੂਨਿਰਗੁਣਤੇਕੋਸੁਅਵਰੋ।ਯਦਾਸਕਤਿਤਬਨਾਮਸੁਪਰੋ।
ਕੋਚੇਤਆਬਿਯਾਕ੍ਰਿਤਬਖਾਨੋ।ਸੁਲਪ੍ਰਕ੍ਰਿਤਔਰਪੁਨਿਠਾਨੋ
।੧੯।ਕੋਚੇਤਕਹੋਸੁਮਾਯਾਨਾਮਾ।ਕੋਸਾਸ੍ਰਿਤਕੋਬਿਪਨਧਾਮਾ।
ਯਾਬਿਧਬਹੁਤੇਨਾਮਬਖਾਨੇ।ਬਿਨਾਬਿਬੇਕਨਹੋਇਸੁਹਾਨੇ।
੨੦।ਤੂਹੀਕਰੇਸਿਖੇਭਨਜਬਹੀ।ਮਹਤੱਤੁਉਪਾਵੈਮਾਯਾਤਬ
ਹੀ।ਤਾਂਤੇਜਨੇਸੁਪੁਨਿਹੰਕਾਰਾ।ਤੀਨਪ੍ਰਕਾਰਸੁਕਰੇਉਚਾਰਾ।੨੧
।। ਸ੍ਵੈਯਾ।। ।ਸਾਂਤੁਕਰਾਜਸਤਾਮਸਸੋਜਗਭੀਤਰਵੇ
ਪੁਨਿਨਾਮਕਹਾਏ।ਤਾਮਸਤੇਤਨਮਾਤਰਔਤਨਮਾਤ੍ਰਤੇਮਹਭੂਤ
ਉਪਾਏ।ਰਾਜਸਤੇਸਭਇੰਦ੍ਰੇਰਚੇਪੁਨਿਸਾਂਤਕਤੇਸਭਦੇਵਬਨਾ
ਏ।ਲਿੰਗਮਈਤਨੁਸੂਖਮਕਹੇਤਿਨਮੇਲਨਤੇਪੁਨਿਏਹੁਬਨਾਏ
।੨੨।। ਚੌਪਈ।। ।ਅਸਥੂਲਭੂਤਤੇਭਯੋਵਿਰਾਟਾ।ਤਾਤੇ
ਥਾਵਰਜੰਗਮਠਾਟਾ।ਦੇਵਤ੍ਰਿਯਕਪੁਨਿਮਾਨੁਖਕਰੋ।ਕਾਲਕ
ਰਮਕੇਹੁਇਅਨੁਸਰੋ।੨੩।ਤੂੰਰਜਗੁਣਤੇਬ੍ਰਹਮਾਭਯੋ।ਨਿਖ
ਲਜਗਤਪੁਨਿਜਾਂਨਿਰਮਯੋ।ਸਾਂਤਕਤੇਤੂਮਾਬਿਸਨੁਕਹੀਜੈ।ਨਿ
ਖਲਜਗਤਕੋਪਾਲਨਾਕੀਜੈ।੨੪।ਤੁੱਤੂਹੀਸੋਤਮਅਨੁਸਾ
ਰਾ।ਨਿਖਲਜਗਤਕੋਕਰੇਂਸਿਹਾਰਾ।ਜਾਗ੍ਰਤਸੁਪਨਸਖੋਪਤਜੇ
ਤੀ।ਤੂਪਾਬ੍ਰਿਤਗੁਣਕੀਨੀਤੇਤੀ।੨੫।ਤਾਂਹਿਵਿਲਖਣਤੂਜ
ਗਸਾਖੀ।ਚਿਤਿਆਬਿਨਾਸੀਬੇਦਸੁਸਾਖੀ।ਉਰਮੇਸਿਮ੍ਰਸਰਿ
ਕ[illegible]ਯੇਜਬਚਹੈਂ।ਤੂਰਘੁਨਿਦਨਮਾਯਾਗਹੋ।੨੬।ਗੁਣਵ
ਨਾਇਵਤਬਤੂੰਭਾਸੋ।ਸਿਮਰਨਤੇਜਨਕੋਆਪਨਾਸੋ।ਦੋਬਿਧਕੀ
ਮਾਯਾਵਤਭਾਗਾ।ਵਿਦਯਾਵਿਦਯਾਤਾਹਿਵਿਭਾਗਾ।੨੭।
ਪ੍ਰਾਵਿਰਤਪੰਥਮੇਵਰਤੇਜੇਈ।ਭਏਆਵਿਦਯਾਵਸਿਪੁਨਿਤੇਈ
।ਨਿਰਾਵ੍ਰਿਰਤਿਪੰਥਕੋਜੋਅਨੁਸਰੇ।ਅਰਥਬੇਦਾਂਤਬਿਚਾਰ
ਣਕਰੇ।੨੮।ਤੇਰੀਭਗਤਿਨਿਰਤਜਨਿਜੇਈ।ਵਿਦਯਾਮਯ

CC-0 Shri Krishna Museum, Kurukshetra. Digitized by eGangotri

ਭਾਖੇਪੁਨਿਤੇਈ।ਆਵਿਦਯਾਕੋਜੇਈ।ਅਨੁਸਾਰੀ।ਤੇਈਹੈਂਭੁ
ਵੇਸੰਸਾਰੀ।੨੯।ਅਵਿਦਿਯਾਭਿਯਾਸਕਰੇਜਨਜੇਈ।ਮੁਕ
ਤਿਭਏਭਵਭੀਤਰਤੇਈ।ਤੇਰੇਭਗਤਿਸੁਜੇਜਰਾਅੰਤਰਜਪੇਂ
ਨਿਰੰਤਰਤੇਰੇਅੰਤਰ।੩੦।ਅਵਿਦਯਾਪ੍ਰਗਟਸੁਤਿਨਕੋਹੋਈ
।ਇਤਰਕਦਾਚਿਤੁਲਹੇਨਕੋਈ।ਤਾਂਤੇਜੇਨਤਵਭਗਤਿਸੁ
ਗਹੀ।ਮੁਕਤਿਤਿਨੇਭਵਭੀਤਰਲਹੀ।੩੧।ਵੇਮੁਖਜੇਤਵਭ
ਗਤਿਰਸਾਇਨ।ਤਿਨਕੋਮੁਕਤਿਨਕਰੁਣਾਅਯਨ।ਰਾਮਬ
ਹੁਤਅਬਕਹਿਬਖਾਨੋ।ਕਿਤਿਕਸਾਰਕਰੋਂਅਬਭਾਨੋ।੩੨।
ਤਿਨਕੀਸਗਤਿਹੈਜੋਈ।ਮੁਕਤਿਹੇਤਭਵਭਾਖੀਸੋਈ।ਸ
ਅਤਿਸਟੀਨਿਰਬਾਸੀਜੇਈ।ਸਿਤਕਹੀਜੇਯਾਭਵਤੇਈ।੩੩
।ਖਾਂਤੁਦਾਂਤਵਭਗਤਿਸੁਧਾਰੋ।ਉਰਕੀਕਾਮਨਸਗਲਨਿਵਾ
ਰੋ।ਇਸੁਅਨੁਸੁਪਾਇਜਗਮਾਂਹੀ।ਹਰਖਵਿਖਾਦਤਜੇਉਰ
ਨਾਂਹੀ।੩੪।ਸਬਕਰਮਨਕੋਕਰਸੰਨਿਆਸਾ।ਸਦਾਨਿਰੰਤਰ
ਬ੍ਰਹਮਾਭਿਆਸਾ।ਸਮਦਮਾਦਿਗੁਣਉਰਮੈਧਰੇਂ।ਸਦਾਤੁਸ੍ਰ
ਨਾਚਿਤਵਰੇਂ।੩੫।ਤਿਨਕੋਸਿਗਮਸੁਹੋਵੈਜਬਹੀ।ਕਥਾਸ੍ਰ
ਵਣਤੇਭੁਚਿਜਨਤਬਹੀ।ਉਪਜੇਭਗਤਿਸੁਥਾਰੇਮਾਹੀ।ਤੂ
ਹੀਸੁਨਾਤਲਯਾਜਗਮਾਹੀ।੩੬।ਤੇਰੀਭਗਤਿਵਿਤਿਜਨਜੋ
ਈ।ਗਿਆਨਾਦਿਪੁਲਪਾਵੈਪੁਨਿਤੇਈ।ਮੋਖਪੰਥਯਹਆਹੇ
ਨਿਰੰਤ।ਤਾਕੋਵਿਦਭਜੇਨਪਾਵੈਂਅੰਤ।੩੭।ਤਾਂਤੇਰਾਮਭ
ਗਤਿਯਹਥਾਰੀ।ਪ੍ਰੇਮਲਖਣਾਮੋਹਮੁਰਾਰੀ।ਹੋਇਸਦਾਤ
ਵਭਗਤਿਨਸੰਗਾ।ਕੋਨਿਰੰਤਰਜੋਭਵਤੈਰੰਗਾ।੩੮।ਆ
ਜਜਨਮਮੇਸਫਲਸੁਰਾਮਾ।ਤੋਹਿਪਖੋਹਰਿਪੂਰਣਧਾਮਾ। ○
ਅਸਫਲਮਮਭਯੋਸੁਯਾਗਾ।ਤੋਹਿਪਿਖੇਂਹਰਿਮੈਵਡਭਾਗ ○
।੩੯।ਦੀਰਘਕਾਲਸੁਮੈਤਪਕੀਨੋ।ਤੋਹਿਬਿਖੇਮਨੁਆਨ

CC-0 Shri Krishna Museum, Kurukshetra. Digitized by eGangotri

ਨਦੀਨੌਤਾਂਕੇਫਲਮੇਆਜਸੁਪਾਇਓਠੇਪਦਪੰਕਜਵਾਰਚਢ
ਏ॥੪੦॥ਰਾਘਵਸੀਯਸਮੇਤਦਯਾਲਾ॥ਮੇਉਠਮੰਦਰਬਸੇ
ਬਿਸਾਲਾ॥ਊਠਤਬੈਠਤਚਲੇਨਿਰੰਤਰ॥ਤੋਸਿਮ੍ਰਤਮਾਆਪ
ਰੇਨਅੰਤਰਾ॥੪੧॥ ਮਦਰਛੰਦ॥ ॥ਇਹਭਾਂਤਤਿਉਮਾਸੁਅ
ਗਸਤਮੁਨੀਮੁਖਰਾਘਵਕੀਅਤਿਭਾਖਬਡਾਈ॥ਚੰਪਾਨਿ
ਖੰਡਦਯੋਹਰਿਕੋਘਰਭੀਤਰਨਿਆਸਧਰੇਸੁਰਰਾਈ॥ਰਾਮ
ਜਰਾਉਸੁਖੜਗਦਯੋਭੂਭਾਰਹਨੇਤੁਮਰਾਖਸਰਾਈ॥ਜਾਂਹਿਤ
ਤੈਂਅਵਤਾਰਲਏਮਨੁਜਾਕ੍ਰਿਤਕੀਤਵਦੇਹਬਨਾਈ॥੪੨
॥ ਸਵੈਯਾ॥ ॥ਜੋਜਨਦੋਇਭਤੇਸੁਨਿਰਾਮਸੁਪਾਵਨਕਾ
ਨਨਜਾਹਿਮਝਾਰੀ॥ਹੋਇਕਪਚਿਬਟੀਅਸਥਾਨਸੁਗੋਤਮ
ਕੇਤਟਮਾਂਹਿਮੁਰਾਰੀ॥ਆਸ੍ਰਮਤਾਂਤੁਮਬਾਸਕਰੋਸਹਭ੍ਰਾਤ
ਸਮੇਤਬਿਦੇਹਕੁਮਾਰੀ॥ਦੇਵਨਕੇਸੁਭਕਾਜਤਹਾਬਸਆਪ
ਕਰੋਤੁਮਰਾਮਉਦਾਰੀ॥੪੩॥ ਨਰਾਜਛੰਦ॥ ॥ਅਗਸਤ
ਭਾਖਤਿਵੈਸੁਨੇਸਤੇਤੂਉਤਮਾ॥ਮੁਨੀਸਭਾਖਕੈਚਲੇਉਮਾ
ਸੁਵੈਰਘੂਤਮਾ॥ਅਗੱਸਤਪੰਥਜੋਕਹੇਸੁਜਾਂਹਿਤਾਂਹਿਮੈਚਲੇ
॥ਸਮਸਤਪੰਥਆਪਹੀਸੁਜਾਨਿਹੈਉਮਾਂਭਲੇ॥੪੪॥ ॥
ਇਤਿਸ੍ਰੀਮਤਆਧਿਆਤਮਰਾਮਾਇਣੇਉਮਾਂਮਹੇਸੁਰਸੰਬ
ਏਅਰੰਨਕਾਂਡੇਤ੍ਰਿਤੀਯੋਅਧਯਾਇ॥੩॥ ਸ੍ਰੀਮਹਾਂਦੇਵਉ
ਵਾਚ॥ ॥ਅਨਿਰਾਸੇਖਰਛੰਦ॥ ॥ਸੁਜਾਂਹਿਰਾਮਪੰਥਮੇ
ਸੁਸੈਲਸ੍ਰਿੰਗਬੇਸਮੰ॥ਜਟਾਯੁਪੰਖਰਾਟਕੋਸੁਰਾਮਜੀਨਿਹਾਰ
ਓ॥ਬਿਆਹਿਚਿਤਹੋਇਕੇਕੁਵਿਤਆਨਭ੍ਰਾਤਸੁਰਾਖਸੋਨਿਹ
ਸੰਕਹੋਯੋਹਠੀਪ੍ਰਾਨਕੋ॥ਇਸੇਬਖਾਨਲਖਮਣੈਕਹਯੋਹ
ਨੇਸੁਯਾਹਿਕੋ॥ਰਖੀਸਦੇਇਬਿਕਾਬਨੇਭਖੇਇਨੇਸੁਮਾਰਿਕੈ॥ਸੁਨੇਜ
ਟਾਯੁਕਾਂਨਮੇਸੁਰਾਮਵਾਕਯੋਕਹੋ॥ਭਯੋਸੁਭੀਤਤਾਚਿਤਮੇਕਹੇਸੁ

CC-0 Shri Krishna Museum, Kurukshetra. Digitized by eGangotri

ਤੌਉਚਾਰਕੈ॥੧॥ਸੁਰਾਮਮੋਹਨਾਹਨੇਸਖਾਸੁਤੇਹਤਾਂਤਕੇਜ ੧੪੫
ਟਾਪੁਨਾਮਮੇਕਹੇਸੁਗੀਤ੍ਰਮੋਪਛਾਨੋਯੋ॥ਬਸੇਤੁਪੰਚਬੱਟਕਾ ੧੫੦
ਕਰੋਂਤੁਕਾਜਥਾਠਿਯਾਕਮਾਨਬਾਨਕਿਉਧਰੇਕਰੋਨਪ੍ਰਾਨਹਾਨਿ
ਯੋ॥ਸਿਕਾਰਕੇਸੁਜਾਹੁਜੋਕਬੀਸਮੇਤਲੱਖਮਣਾਸੁਸੀਯਪ੍ਰਾ
ਣਪ੍ਰਾਣਲੌਸੁਰਛਮੇਹਠਾਨੇਯੋ॥ਉਮਾਸੁਗੀਤ੍ਰਵਾਕਕੇਸੁ
ਨੇਰਪੂਤਮਜਬੈਸਨੇਹਵਾਕਯੌਕਹੇਕਰੋਸੁਗੀਤ੍ਰਮਾਨਿਯੋ॥
੨॥ ਸ੍ਵੈਯਾ॥ ॥ਇਹਬਾਸਕਰੋਸੁਜਟਾਯੁਭਲੋਬਨਭੀਤ
ਰਤੂਹਮਰੋਨਿਕਟਾਈ॥ਇਮਭਾਖਗਏਪੁਨਿਪੰਚਬਟੀਸੁਉਮ ੦



ਗਲਮਾਹਿਜਟਾਯੂਲਗਾਈ॥ਸਹਸੀਯਭ੍ਰਾਤਸਮੇਤਗਏਰ
ਘੁਵੰਸਮਣੀਗਿਰਜਾਂਰਘੁਰਾਈ॥ਸੁਭਪੰਚਬਟੀਸੁਗੁਦਾ
ਵਰਿਤੀਰੀਕਰੇਨਿਜਮੰਦਰਵਾਸਬਨਾਈ॥੩॥ ਚੌਪਈ॥
॥ਤਾਂਹਿਨਦੀਉੱਤਰਤਟਮਾਹੀ॥ਤੀਨੋਵਸਤਭੁਏਬਨਮਾਹੀ
॥ਤਾਂਹਿਸੀਪਿਖਨੰਦਨਲਾਜੋ॥ਰਾਮਰਮਾਪਤਿਤਾਂਹਾਂਬਿਰਾਜੋ॥



੪॥ ਤੋਟਕਛੰਦ॥ ।ਘਨਛਾਹਿਕਦੀਬਸੁਜਾਹਿਘਨੋ।ਪਨਸ
ਕਲੀਸਫਲਾਹਿਬਨੋ।ਘਨਆਂਬਸਮਾਂਕੂਲਦੇਸਭਏ।ਸਭ
ਕਾਲਹਿਕੇਫਲਜਾਂਹਿਨਏ॥੫॥ਅਤਿਆਹਿਇਕੰਤਸੁਰੋਗਨਹੀ
।ਜਨਕਾਤਮਜਾਲਖਮੱਨਸਹੀ।ਤਹਿਰਾਮਸੁਵਾਸਸੁਖੇਨਕਰੈਂ
।ਸੁਰਲੋਕਸੁਰੇਸਸਮਾਨਵਰੈਂ॥੬॥ਫਲਮੂਲਲਿਆਵਤਭ੍ਰਾ
ਤਬਨੀ।ਰਘੁਬੀਰਸੀਯਾਪਦਸੇਵਮਨੀ।ਧਨੁਬਾਣਨਿਖੰਗਸੁ
ਧਾਰਵਰੀ।ਨਿਸਆਹਿਕਰੈਅਤਿਜਾਗਰਣੀ॥੭॥ਨਿਤਨਾਹਿ
ਗੁਦਾਵਰਨੀਰਭੁਲੋ।ਪਬੁਦੈਨੌਬੀਚਸੁਸੀਯਚਲੋ।ਲਘੁਭ੍ਰਾਤ
ਗੁਦਾਵਰਨੀਰਅਨੋ।ਕਰਪ੍ਰੇਮਸੁਸੇਵਤਪਾਦਦਿਨੋ॥੮॥ ਚੌ
ਪਈ॥ ।ਏਕਸਮੇਸ੍ਰੀਲਖਮਨਨਾਮਾ।ਜਾਇਇਕੰਤਜਹਾਂਸ੍ਰੀ
ਰਾਮਾ।ਵਿਨੈਵੰਤਜੋਰੇਤਿਨਹਾਥਾ।ਪੂਛਤਭਯੋਉਮਾਰਘੁਨਾਥਾ।
੯।ਭਗਵਨਮੋਖਗਤੀਹੈਜੋਈ।ਤੁਮਤੇਸੁਨੋਜੇਰਹੇਂਪੈਸੋਈ॥
ਕਮਲਨੈਨਤੁਮਕਰੋਬਖਾਨਾ।ਗਿਆਨਸਹਿਤਜੋਈਵਿਗਯਾਨਾ
॥੧੦॥ਭਗਤਿਸਹਿਤਅਤਿਦਿਢਵੈਰਾਗਾ।ਸੋਪ੍ਰਤਿਕਹੋਸੁਤੁ
ਮਵਡਭਾਗਾ।ਤੁਮਬਿਨੁਵਕਤਾਔਰਸੁਹੋਈ।ਭੂਤਲਮਾਹਿਂ
ਖੋਜਨਾਹਿਕੋਈ॥੧੧॥ ਸ੍ਰੀਰਾਮੋਵਾਚ॥ ।ਕਹੌਂਭ੍ਰਾਤਨੀਕੇ
ਸੁਨਿਲੀਜੈ।ਰਹੋਪਨਤੇਅਤਿਰੋਪਕਹੀਜੈ।ਜਾਂਹਿਗਿਯਾਨਕੈ
ਨਰਪਾਹਿਚਾਨੋ।ਕਰੈਸਗਲਨਿਜਥਿਪਨਹਾਨੋ॥੧੨॥ਪ੍ਰਿਥਮੇ
ਕਹੌਂਸੁਮਾਯਾਰੂਪਾ।ਬਹੁਰਗਿਆਨਕੇਹੇਤੁਅਨੂਪਾ।ਬਹੁਰੋਬਿ
ਯਾਨਸਹਿਤਾਵਿਗਯਾਨਾ।ਬਹੁਰਪਰਾਤਮਕਰੌਂਬਖਾਨਾ॥੧੩
॥ਜਾਕੋਜਾਨਮਿਟੇਭਯਭਾਰੋ।ਯਹਲਖਮਣਉਰਮੈਤਰਧਾਰੋ
।ਮਨਾਤਮਤਨਮੈਆਤਮਗਿਯਾਨਾ।ਯਹੀਸੁਮਾਯਾਕਹੀਬਖਾਨਾ
੧੪॥ਤਾਂਹੀਕਰਹੋਵੈਸਿਸਾਰਾ।ਤਾਂਕੇਰੂਪਸੁਦੁਇਉਰਧਾਰਾ॥ਵਿ
ਖੇਪਾਵਰਣਦੋਨਪਹਚਾਨਾ।ਵਿਖੇਪਸੁਕਲਪੇਜਗਤਮਹਾਨ।

CC-0 Shri Krishna Museum, Kurukshetra. Digitized by eGangotri

੧੫॥ਲਿੰਗਾਦਿਕ ਜਗਤ ਹੈ ਜੇਤੋ॥ ਸੂਖਮ ਥੂਲ ਰਚ੍ਯੋ ਤਿਨ ਤੇਤੋ
॥ਤੂ ਸਰ ਗਿਆਨ ਰੂਪ ਅਵਰੋਯੋ॥ ਆਤਮ ਮਾਹਿ ਸੁ ਥਿਪਨ ਕਰ
ਯੋ॥੧੬॥ ਰਜ ਭੁਜੰਗ ਬ੍ਰਿੰਦ ਕਰ ਜੈਸੇ॥ ਕੀਯੋ ਬਿਚਾਰ ਰਹੇ ਨ
ਹਿ ਤੈਸੇ॥ ਕਾਨ ਨੈਨ ਮਨ ਕਰ ਜਗ ਤਾਸੋ॥ ਸਰਬ ਅਸੱਤ ਸੁਪਨ
ਜਿਉਂ ਨਾਸੋ॥੧੭॥ ਸੰਸਾਰ ਬਿਰਖ ਕੀ ਜੜ੍ਹ ਅਗਿਆਨਾ॥ ਤਾਂ
ਹੀ ਕਰ ਹੋਤ ਨ ਆਤਮ ਗਿਆਨਾ॥ ਤਤ੍ਵ ਮੂਲ ਕਥਿ ਧਨ ਸੁਤ ਦਾਰਾ॥ ਆ
ਤਮ ਮਾਹਿ ਸੁ ਭਯੋ ਵਿਕਾਰਾ॥੧੮॥ ਤਨ ਅਸ ਥੂਲ ਭੂਤ ਤਨ ਮਾ
ਤਾ ਭਯੋ ਬ੍ਰਿਤ ਲਖਮਣਾ ਬਿਖਿਆਤਾ॥ ਯਾ ਬਿਧ ਤਨੁ ਅਸ ਥੂ
ਲਉ ਪਾਯੋ॥੧੯॥ ਅਹੰਕਾਰ ਬੁਧਿ ਇੰਦ੍ਰੇ ਦਸ ਪ੍ਰਾਣਾ॥ ਰਿਦਾ
ਭਾਸ ਮਨ ਮਾਯਾ ਜਾਨਾ॥ ਯਹ ਖੇੜ ਤਨੁ ਕੋ ਵਿਦ ਭਾਖੋ॥ ਇਨੋ ਵਿਲੱ
ਖਣ ਆਤਮ ਜਾਨੋ॥੨੦॥ ਜਹੀ ਪਰਾਤਮ ਜਾਨ ਸੁਬੀਰਾ॥ ਸਾਧਨ
ਤਾਹਿ ਸੁਨੋ ਅਬ ਧੀਰਾ॥ ਜੀਵ ਪਰਾਤਮ ਹੈ ਪਰਯਾਇਆ॥ ਕੀਏ ਬਿ
ਚਾਰ ਭੇਦ ਨਹਿ ਪਾਇਆ॥੨੧॥ ਮਾਨਾ ਭਾਵ ਦੰਭ ਨਹਿ ਕੀਜੈ॥ ਹਿੰ
ਸਾ ਮਾਹਿ ਨਹੀ ਮਨ ਦੀਜੈ॥ ਪਰਖੇ ਪਾਦ ਕਸ਼ਟ ਹੇ ਨਿਰਤਰਾ॥ ਵਕ੍ਰ
ਤਾ ਗਾਤ ਕਰੇ ਨ ਅੰਤਰਾ॥੨੨॥ ਮਨ ਬਾਣੀ ਪੁਨਿ ਤ੍ਰਿਤੀਯ ਸਰੀ
ਰਾ ਕਰੇ ਭਗਤ ਸੇਵੇ ਗੁਰ ਧੀਰਾ॥ ਬਾਹਰ ਭੀਤਰ ਉਜਲ ਰਹੋ॥ ਭ
ਲੀ ਇੰਦ੍ਰਿਯਾ ਮਾਹਿ ਬਿਰਤਾ ਗਹੋ॥੨੩॥ ਮਨੋ ਵਾਕ ਕਾਂਇਆਂ ਪਰ
ਦੰਡਾ॥ ਦ੍ਰਿਖੇ ਵਾਸਨਾ ਕਰੇ ਸੁਖੰਡਾ॥ ਨਿਰਹੰਕਾਰ ਬਿਕਾਰ ਨ ਧਾਰੇ
॥ਜਨਮ ਜਰਾਦਿਕ ਦੋਖ ਨਿਹਾਰੇ॥੨੪॥ ਪੁਤ੍ਰ ਦਾਰਾ ਧਨਾਦਿ
ਕ ਸਾਰੇ॥ ਕਰੇ ਸਨੇਹ ਨ ਜਗਤ ਮਝਾਰੇ॥ ਇਸ੍ਟ ਅਨਿਸ੍ਟ ਆਹੇ
ਜਗ ਜੇਈ॥ ਪਾਇ ਬਿਕਾਰ ਭਜੇ ਨਹਿ ਕੋਈ॥੨੫॥ ਮਮ ਸਰਬ
ਤ੍ਰ ਮਮ ਆਤਮ ਰਾਮਾ॥ ਬੁਧਿ ਲਗਾਇ ਤਜੇ ਸਭ ਕਾਮਾ॥ ਜਨ ਕੀ ਭੀੜ
ਜਹਾਂ ਨਾਹਿ ਹੋਈ॥ ਸੇਵੇ ਸੁਧ ਦੇਸ ਅਤਿ ਸੋਈ॥੨੬॥ ਪ੍ਰਕ੍ਰਿਤਜ
ਨ ਕੀ ਸੰਗਤਿ ਤਜੇ ਈ॥ ਕਬੈਂ ਕਦਾ ਚਿਤ ਭੂਲ ਨ ਸੋਈ॥ ਆਤਮ ਗਿ

CC-0 Shri Krishna Museum, Kurukshetra. Digitized by eGangotri

੧੯੧

ਯਾਨਹਉਦਮਧਾਰੋ॥ਬੇਦਾਤਿਸਕੇਅਰਥਾਬਿਚਾਰੋ॥੨੭॥
ਇਨਕਰਲਹੇਸੁਆਤਮਗਿਆਨਾ॥ਇਨਵਿਪਰੀਤਸੁਹੇਅ
ਗਿਯਾਨਾ॥ਬ੍ਰਾਧਿਪ੍ਰਾਂਣਮਨਤਨਹੈਕਾਰਾ॥ਇਨੇਤੇਵਿਲੱਖਣਆ
ਤਮਸਾਰਾ॥੨੮॥ਚਿਦਾਨੰਦਆਤਮਨਿਜਜਾਨੋ॥ਨਿਤਸੁੱ
ਧਿਆਤਿਬ੍ਰਾਧਿਪਛਾਨੋ॥ਜਾਂਹਿਗਿਯਾਨਕਰਯੋਂਉਰਜਾਨੇ॥
ਸੋਈਗਿਯਾਂਨਬ੍ਰਿਤਮੈਮਾਨੇ॥੨੯॥ਵਿਗਿਆਨਯਹੀਉਰ
ਅੰਤਰਜਾਨਾ॥ਸੱਖਯਾਤਹੋਇਨਿਜਆਤਮਭਾਨਾ॥ਆਤਮਪੂਰ
ਣਸਰਬਨਿਵਾਸੀ॥ਸਤਚਿਤਆਨੰਦਹੈਅਬਿਨਾਸੀ॥੩੦॥
ਬ੍ਰਾਧਿਯਾਦਿਕਉਪਾਧਿਬਿਹੀਨੋ॥ਨਹਿਪ੍ਰਣਾਮਸੁਰਚਕਹੀ
ਨੋ॥ਸੁਪ੍ਰਕਾਸਅਨਾਬ੍ਰਿਤਜੋਈ॥ਦੇਹਾਦਿਕਕੋਭਾਸੇਸੋਈ॥
੩੧॥ਏਕਅਦੁਤੀਸੱਤਪੁਨਿਗਿਯਾਨਾ॥ਸੁਪ੍ਰਕਾਸਅਸੰਗਸੁ
ਜਾਨਾ॥ਙਸਾਪੂਰਣਲੱਖਣਗਾਏ॥ਬਿਨਾਵਿਗਯਾਨਨਜਾਨ
ਯੋਜਾਏ॥੩੨॥ਸੋਈਆਹਿਆਚਰਯਜੋਈ॥ਕਰੇਉਪਦੇ
ਸਨਿਗਮਕੋਸੋਈ॥ਏਕਾਗਿਯਾਨਤਬਉਰਮੈਭਾਸੋ॥ਜੀਵ
ਪਰਾਤਮਭੇਦਬਿਨਾਸੋ॥੩੩॥ਤਬਹੀਮੂਲਅਵਿਦਯਾਜੋ
ਈ॥ਛੀਨਹੋਇਆਤਮਮਹਿਸੋਈ॥ਕਾਰਯਕਾਰਣਹੋਹਿਸੁ
ਹਾਨੀ॥ਯਹੀਅਵਸਥਾਮੁਕਤਿਬਖਾਨੀ॥੩੪॥ਰਘੁਨੰਦਨਯ
ਹਮੋਖਸਰੂਪਾ॥ਤੇਪ੍ਰਤਿਭਾਖਯੋਬ੍ਰਿਤਅਨੂਪਾ॥ਵਿਗਯਾਂਨਗਿ
ਯਾਨਪੁਨਿਦ੍ਰਿਢਵੈਰਾਗਾ॥ਸੋਪਰਾਤਮਕਹਯੋਸੁਭਾਗਾ॥੩੫॥
ਪਰਮਭਗਤਿਬਿਹੀਨਸੁਜੇਤੋ॥ਯਾਕੋਲਹੇਕਦਾਪਿਨਤੇਤੋ॥
ਯਦਪਿਨੈਨਵੰਤਨਰਹੋਈ॥ਸਮਕਰਾਤਿਨਪੇਖੈਸੋਈ॥੩੬॥
ਜੋਦੀਪਕਨਿਜਕਰਮੈਗਹੋ॥ਨਿਖਲਪਦਾਰਥਸੋਨਿਸਲਹੇ
॥ਯੋਹੀਜੋਮਮਭਗਤਿਸੰਯੁਕਤਾ॥ਲਹੇਪਰਾਤਮਤੇਈਮੁਕ
ਤਾ॥੩੭॥ਮੇਰਭਗਤੀਕੇਕਾਰਣਜੋਈ॥ਚਿਤਕਹੋਂਸੁਨੋਅਬ

CC-0 Shri Krishna Museum, Kurukshetra. Digitized by eGangotri

ਤੇਈ।ਮੇਰੀਭਗਤਿਵਿਤਜੇਅਹੋ।ਪ੍ਰਥਮੇਭਗਤਿਤਿਨਕੀਨੀਗਹੋ 
॥੩੮॥ਏਕਾਦਸੀਆਹਿਕਰੈਉਪਵਾਸਾ।ਅਉਪਰਬਨਕੋਕਦਿ ੧੫੧
ਢਆਤਿਆਸਾ।ਸ੍ਰੀਰਾਮਨੌਮੀਆਦਿਨਆਵੈ।ਕਰਉਪਵਾਸਮੋਹ
ਮਨਲਾਵੈ॥੩੯॥ਮੇਰੀਕਥਾਸੁਨੈਅਰਕਹੈ।ਕਰਬਖ੍ਯਾਨਪ੍ਰੀਤਿ
ਅਗਹੈ।ਮੋਮੈਨਿਸ੍ਰਾਮੇਰੀਪੂਜਾ।ਮੋਹਿਭਜੈਮੁਖਔਰਨਦੂਜਾ
॥੪੦॥ਯਾਬਿਧਿਕਰੈਨਿਰੰਤਰਜੋਈ।ਮੇਰੀਭਗਤਿਅਖੰਡਿਤ
ਹੋਈ।ਤਾਂਤੇਪਰਿਨਸਾਧਨਆਂਨਾ।ਮੇਰੀਭਗਤਿਬਡੀਪਹਿਚਾਂਨਾ।
੪੧॥ਮੇਰੀਭਗਤਿਯੁਕਤਿਜਨਜੋਈ।ਗਿਆਨਬਿਰਾਗਤਾਂਨਲ
ਹੈਪੁਨਿਸੋਈ।ਦਿਢਵੈਰਾਗਲਹੈਪੁਨਿਸੋਈ।ਤਾਂਤੇਮੁਕਤਿਬੇਗ
ਵਹੁਹੋਈ॥੪੨॥ਤੇਰੇਪ੍ਰਸ਼ਨਕੇਅਨੁਸਾਰਾ।ਬ੍ਰਿਤਕੀਯੋਮੈਸਾਰ
ਬਉਚਾਰਾ।ਯਾਹਿਬਿਖੈਮਨਜੋਜਨਲਾਵੈ।ਸੋਖਿਣਭੀਤਰ
ਬਿਧਿਮਿਟਾਵੈ॥੪੩॥ਮੇਰੀਭਗਤਿਵਿਮੁਖਮਨਜਾਂਕੋ।ਲਖ
ਮੰਣਏਹੂਕਹੀਨਹਿਤਾਂਕੋ।ਮੇਰੀਭਗਤਿਵਾਨਜਨਜੋਈ।ਕ
ਹੀਭੁਲਾਇਤਾਂਹਿਕੋਜੋਈ॥੪੪॥ਅਉਪਦੇਸਪਢੇਜਨ
ਕੋਈ।ਭਗਤਿਸਹਿਤਅਰਧਉਰਹੋਈ।ਆਗਿਆਨਪਵ
ਲਵਹਿਦੂਰਨਿਵਾਰੈ।ਖਿਨਭੀਤਰਸਭਬਿਧਨਟਾਰੈ॥੪੫॥ਮ
ਮਭਗਤਿਜੇਅਹੈਯੁਗਚਿਤੁਰਾ।ਵਿਮਲਗਿਆਨਸਾਂਤਿਜਿਨ
ਕੇਉਰਾ।ਮੇਰੀਸੇਵਨਿਰੰਤਰਕਰੈਂ।ਵਿਮਲਗਿਆਨਉਰਅੰ
ਤਰਧਰੈਂ॥੪੬॥ਤਿਨਕੇਸੰਗਕਰੈਸਦਜੋਈ।ਉਦਮਵੰਤਅਤ
ਮਤਹੋਈ।ਮੇਰੀਸੇਵਾਮੈਂਪੀਲਾਵੈ।ਮੁਕਤਿਵਹੀਕਰਭੀਤਰ
ਪਾਵੈ॥੪੭॥ ਦੋਹਰਾ॥ ।ਮੈਂਪਰਮਾਤਮਰਾਮਜੋਬੇਦਬਖ
ਨੈਜਾਹਿ।ਭਗਤਿਗਿਆਨਕਰਮੋਹਿਪਖੋਬਿਨਾਨਿਹਾਰੈਨਾਹਿ
॥੪੮॥ ਕਬਿਵਾਚ॥ਸਵੈਯਾ॥ ।ਸ੍ਰੀਮਿਤਬੇਦਪ੍ਰਕਾਸ਼
ਨੋਮੈਪਰਮਾਤਮਕੇਸ਼ਿਨਕੋਜਗਗਾਯੋ।ਸੰਭੂਭਜੇਜਿਨਕੋਪ

CC-0 Shri Krishna Museum, Kurukshetra. Digitized by eGangotri

੧੫੦ ਦਪੰਕਜਔਚਤੁਰਾਂਨਨਨਾਰਦਗਾਯੋ॥ਬਿਯਾਸਬਾਸਿਸ੍ਟਅਗ
੧੦. ਸਤਰਖੀਸੁਰਭਾਂਤਿਅਨੇਕਅਨੇਕਸੁਨਾਯੋ॥ਸੋਕਾਬਿਸਿਪਾਗੁ
ਲਾਬਪਰਾਤਮਰਾਮਧਰੇਤਨੁਭ੍ਰਾਤਬਤਾਯੋ॥੪੯॥ ॥
ਇਤਿਸ੍ਰੀਮਤਆਧ੍ਯਾਤਮਰਾਮਾਯਣੇਉਮਾਂਮਹੇਸੁਰਸੰਵਾ
ਦੇਅਰਿਨਕਾਂਡੇਚਤੁਰਥੋਧਿਆਇ॥੪॥ ਸ੍ਰੀਮਹਾਂਦੇਵਉ
ਵਾਚ॥ਸ੍ਵੈਯਾ॥ ॥ਤਿਹਕਾਲਬਿਖੇਰਜਨੀਚਰਨੀਇਕਲੋ
ਲਤਥੀਤਹਕਾਂਨਨਮਾਂਹੀ॥ਢਿਗਪੰਚਬਟੀਸੁਭਤੀਰਨਦੀਸੁ
ਨਿਵਾਸਜਿਨੇਜਨਥਾਨਨਮਾਂਹੀ॥ਕੁਮਲਾਂਨੁਸਵੱਜ੍ਰਧੁਜਾਹ
ਰਿਕੇਪਦਚਿੰਨਪਿਖੇਉਮੰਧਰਮਾਹੀ॥ਪਦਸੁੰਦਰਰੇਖਨਿਹ
ਰੇਮੁਠੀਅਤਿਕਾਂਮਬਢਾਯੋਤਿਨਕੇਉਰਮਾਂਹੀ॥੧॥ ਚੌਪਈ
॥ ॥ਸਨੇਸਨੇਪਦਰੇਖਨਿਹਾਰੇ॥ਗਈਰਾਮਕੇਭੌਨਮਝਾ
ਰੇ॥ਪੇਖਰਾਮਪਾਤਿਰਾਮਹਨੀਲੋ॥ਸੀਯਸਮੇਤਸੁਪਰਮਰਸੀ
ਲੋ॥੨॥ਮਨੋਮਨੋਜਰਾਮਇਹਭਾਤੀ॥ਪੇਖਮਨੋਜਲਲੋਤਿਨਛ
ਤੀ॥ਉਮਾਰਾਖਸੀਰਾਮਅਲਾਏ॥ਕਿਨਕੋਕੌਂਕਾਂਹਿਤਬਨ
ਆਏ॥੩॥ਸੀਸਜਟਾਂਤਨਬਲਕਲਧਾਰੀ॥ਕਾਮਕੈਨਤੇਵਿ
ਪਨਮਝਾਰੀ॥ ਸ੍ਰੀਰਾਮੋਵਾਚ॥ ॥ਕੌਨਅਹੇਤੂੰਸੁਭਕ
ਅਚਾਰੋ॥ਕਿਸਕੀਹੈਂਸੁਦਰਤਨਧਾਰੋ॥੪॥ਕਿਤੂੰਇਛਤੋਹੇਂ
ਕਲਯਾਂਨੀ॥ਆਈਅਰਥਕਹੋਹਿਮਬਾਨੀ॥ ਸੂਪਨਖੋਵਾ
ਚ॥ ॥ਸੁਪਨਖਾਮਕਰੇਂਬਖਾਨਾ॥ਰਾਖਸੀਕਾਮਰੂਪਣੀਜ
ਨਾ॥੫॥ ਸ੍ਵੈਯਾ॥ ॥ਮੈਭਗਨੀਬਲਰਾਵਣਕੀਸਭਰਾ



CC-0 Shri Krishna Museum, Kurukshetra. Digitized by eGangotri

ਖਸਕੋਜਗਮੇਵਹੁਰਾਈ।ਕਾਨਨਮੈਖਰਭ੍ਰਾਤਸਮੇਤਬਸੋਬਨ
ਭੂਪਤਿਆਪਪਠਾਈ।ਭੋਜਨਮੇਮੁਨਿਮਾਸਕਰੋਂਲਿਖਭ੍ਰਾਤਦ ੧੦।
ਈਬਨਕੀਠਕੁਰਾਈ।ਸੁੰਦਰਤੂੰਕਹੁਕੌਨਅਹੇਪਦਪੇਖਤਮੋਹੁ
ਹੀਢਿਗਆਈ।੬।ਤਬਰਾਮਕਹਯੋਗਿਰਜਾਂਸੁਖਤੋਇਕ
ਉੱਤਰਕੌਸਲਦੇਸਬਖਾਨੋ।ਇਕਔਧਪੁਰੀਤਿਨਮੱਧਿਬਿਰ
ਜਤਤਾਂਪਤਿਭੂਪਸੁਤਾਸੁਰਜਾਨੋ।ਹਮਹੈਂਤਿਨਕੇਸੁਤਨਾਰਿਇਹੈ
ਜਨੁਕਾਂਤਿਮਜਾਂਸੁਬਲੋਕਬਖਾਨੋ।ਲਘੁਭ੍ਰਾਤਇਹੈਲਛਮੱਨ
ਕਹੈਂਅਤਿਸੁੰਦਰਪੇਖਮਨੋਜਲਜਾਨੋ।੭।ਹਮਸੋਂਕਛੁਕਾਜ
ਅਹੈਤੁਮਰੋਅਤਿਸੁੰਦਰਿਤੂੰਮਮਦੇਹਬਤਾਈ।ਸੁਨਿਰਾਮਗਿਰ
ਕਊਮਾਮਦਨਾਰਿਤਿਹਾਖਸੀਯੌਮੁਖਮਾਹਿਅਲਾਈ।ਮਮਸਿ
ਗਰਮੋਗਿਰਕਾਨਨਮੈਮਦਨਾਰਤਿਮੋਤੁਮਗੀਢਿਗਆਈ।
।ਤ੍ਰਿਗਕਿਜਨਹੀਤਦਵਤਿਆਗਸੋਕੋਮਦਨਾਗਲਗੀਤਨਦੇ
ਹਿਬੁਝਾਈ।੮।ਤਬਰਾਮਕਟਾਖਨਸੀਯਪਿਖੀਹਸਕੈ
ਮੁਖਤੀਤਰਯੋ।ਤਿਨਤ੍ਰਾਖੋ।ਅਮਨਾਰਿਇਹੈਅਤਿਸੁੰਦਰਿਹੈ
ਤੁਮਨਾਹਿਕਰੋਹਮਸੀਆਗਿਲਾਖੋ।ਤੁਮਸੋਕਨਿਜੇਦੁਖਨੀਤ
ਦਹੋਅਬਨਾਹਿਬਨੇਤੁਮਕੋਪਰਰਾਖੋ।ਅਤਿਸੁੰਦਰਮੋਲਘੁ
ਭ੍ਰਾਤਅਹੈਹਿਗਜਾਹਿਤਿਨੇਸੁਵਹੀਦੁਖਨਾਖੋ।੯।ਤੁਮ
ਰੋਅਨੁਸਾਰਸੁਹੈਭਰਤਾਤਿਨਸੰਗਰਮੋਗਿਰਕਾਨਨਮਾਹੀ
।ਇਹਭਾਂਤਿਕਹਯੋਹਰਿਜੀਜਬਹੀਠਮਕੰਤਗਈਲਛ
ਮੱਨਜਹਾਂਹੀ।ਉਰਭ੍ਰਾਤਕੀਆਇਸੁਮਾਨਅਬੈਭਵਮੈਭਰ
ਤਾਸੁਕਹੋਮੁਖਮਾਂਹੀ।ਅਬਹੀਲਕਰੌਨਹਿਸੰਗਚਲੋਹਮ
ਕੇਲਕਰੈਂਬਨਕੀਪਰਛਾਂਹੀ।੧੦।ਬਨਘੋਰਨਿਸਾਚਰਕੰ
ਮਸੁਨੀ।ਇਹਭਾਂਤਿਬਕੈਅਪਨੇਮੁਖਮਾਂਹੀ।ਹਸਰਾਮਕਿਭ੍ਰਾ
ਤਕਹਯੋਮੁਖਤੇਸੁਮੋਹਦਰਤੂੰਸੁਨਿਯੋਮਨਮਾਂਹੀ।ਸੁਪਤਿ

CC-0 Shri Krishna Museum, Kurukshetra. Digitized by eGangotri

ਬ੍ਰਾਤਿਤੂੰਦਸਕੰਧਰਕੀਭਗਨੀਹਮਤੋਇਨਦਾਸਕਹਾਂਹੀ।
ਪੁਨਿਦਾਸਨਤੂੰਜਗਹੋਵਹਿਗੀਬਨਮੋਹਵਰੇਦੁਖਤੇਉਰਮਾਂਹੀ
॥੧੧॥ਕਲਯਾਨਤੁਮੋਤਿਨਕੀਢਿਗਜਾਹਿਵਹੀਜਗਭੀਤਰ
ਰਾਜਨਰਾਈ।ਸੁਨਿਕੈਯਹਬਾਤਉਮਾਂਕੁਟਲਾਂਮਨਦੌਰਤਸੋ
ਹਰਿਕੀਢਿਗਆਈ।ਅਤਿਕ੍ਰੋਪਭਰੀਮੁਖਰਾਮਭਨੇਕਿ
ਮੋਹਭ੍ਰਮਾਵਤਤੂੰਦੁਖਦਾਈ।ਤੁਮਸੋਂਕਨਿਕੋਮਮਦੂਖਰ
ਹੋਤੁਮਹੋਰਤਸੀਯਸੁਜਾਂਉਚਬਾਈ।੧੨।ਇਹਭਾਂਤਿਬਖਾਨ
ਭਈਗਿਰਸੀਗਿਰਜਾਸਨਸੀਯਸੁਖਾਵਨਆਈ।ਤਬਰ
ਘੁਬੀਆਇਸਪਾਇਭ੍ਰਾਮਤਜਨਾਰਿਗਹੀਖਰਗਪਾਰਿਵਿਖ



ਈ।ਕਾਟਕੈਕਾਂਨਦੂਊਪੁਨਿਨਾਕਕਟੀਲਛਪ੍ਰਾਦਿਵ੍ਰਮਪੀਠਨ
ਲਾਤਲਗਾਈ।ਕਰਘੋਰਪੁਨੀਤਨਸੋਂ ਨਬਹੇਅਤਿਰੋਵਤਸੋ
ਖਰਓਰਸਿਧਾਈ।੧੩।ਜਾਇਪਰੀਖਰਕੇਪਦਮੇਮੁਖਮਾਂ
ਹਿਬਕੇਪਰੁਖਾਖਰਬਾਣੀ।ਕਾਨਸੁਨਾਕ ਦੋਕਿਨਹੂੰਭਗਨੀ
ਪ੍ਰਤਯੌਖਰਆਪਵਖਾਣੀ।ਤੋਹਕਰਯੋਜਿਨਯੌਜਗਮੈਜਮਕੈ
ਮੁਖਜਾਇਪਰੋਹਮਜਾਣੀ।—।ਭਾਖਤਿਨੇਖਣਪ੍ਰਾਨਹਨੋ
ਯਮਸੋਵਹੁਹੋਇਸੁਤਾਨਕਮਾਣੀ॥੧੪॥ ਸੂਪਨਖਉਵਾਚ
॥ ਸੈਯਾ। ।ਲਿਖਜੋਬਨਭ੍ਰਾਤਦਏਹਮੈਂਕੇਆਬਤਾਂਬਨ
ਮੇਸੁਨਿਰਾਮਸੁਆਏ।ਲਛਮਨਤਿਨੇਸਹਛਾਜਤਭ੍ਰਾਤਸੁਸੀ

CC-0 Shri Krishna Museum, Kurukshetra. Digitized by eGangotri

ਯਾਂਭੁਲੀਨਤਿਸੀਛਬਪਾਏ॥ਅਬਤੀਰਥ੍ਯਾਦਾਵਨੀਬਾਸਕ
ਰੇਬਨਦੀਨਿਕਕੇਭਯਦੂਰਿਮਿਟਾਏ॥ਤਿਨਭ੍ਰਾਤਸੁਪ੍ਰੇਰਸੁਨੋਥਕ
ਭ੍ਰਾਤਸੁਯੋਂਹਮਰੇਨਕਕਾਨਕਟਾਏ॥੧੫॥ਤੂੰਤੁਭਯੋਕੁਲਰ
ਖਸਕੀਅਰੁਬੀਰਕਹਾਵਤਹੈਜਗਮਾਹੀ॥ਮਾਰਤਿਨੇਤਿਨ
ਮਾਸਭਖੇਅਰੁਸ੍ਰੋਣਤਪਾਨਕਰੋਂਮੁਖਮਾਹੀ॥ਨਾਤਰਪ੍ਰਾਣਤਜੋ
ਅਬਹੀਖਰਜਾਵਤਹੋਂਜਮਕੇਘਰਮਾਹੀ॥ਬੇਗਚਢੇਸੁਨਿਕੈਖ
ਰਯੋਂਅਰੁਡ੍ਰੋਪੁਭਯੋ ਤਿਨਕੇਉਰਮਾਹੀ॥੧੬॥ਦਸਚਾਰਹਜਾ
ਰਸਰਾਖਸੁਕੀਬਲਭ੍ਰੋਪਭਰੇਤਿਨਪ੍ਰੇਰਚਲਾਈ॥ਖਰਤ੍ਰੀਸਿ
ਰਪ੍ਰਿਨਿਦੂਖਨਜੋਸਿਰਦਾਰਬਨੇਹਰਿਕੀਢਿਗਆਈ॥ਪੁਨਿ
ਬਾਜਨਕੀਧੁਨਘੋਰਭਈਧਰਧੂਰਿਉਡੀਗਵਿਮੰਡਲਛਾਈ॥
ਤਬਰਾਮਕੀਓਰਗਏਸਗਲੇਘਨਬਿਜੁਲਆਯੁਧਕੀਚਮਕ
ਈ॥੧੭॥ਸੁਨਿਰਾਮਬੁਲਾਹਲਦੈਤਨਕੋਲਛਮਨਿਸਾਇਹੈਮੁਖ
ਬਾਤਅਲਾਈ॥ਪੁਨਿਘੋਰਸੁਨੋਬਨਦੈਤਨਕੀਯਹਰਾਖਸਕੀਪ੍ਰ
ਜਨੀਚਲਿਆਈ॥ਅਬਹੋਇਗੁਸੰਗਰਘੋਰਇਹਾਂਅਸ
ਸਿਝਹੈਅਰਿਕੀਬਲਿਆਈ॥ਤੁਮਹਾਂਬਲਤੂੰਜਨਕਾਤਮਜਾ
ਗਹਕੰਦਰਜਾਇਰਹੋਸੁਖਦਾਈ॥੧੮॥ਮੈਂਬਧਆਜਕਰੋਂਖ
ਲਮੈਂਯਹਰਾਖਸਕੀਬਲਆਵਤਸਾਰੀ॥ਤੂੰਯਹਬਾਤਨਭਾਖ
ਕਛੂਬਲਿਤੂੰਹਿਸੁਰੀਦਸੁਆਹਿਹਮਾਰੀ॥ਮਾਨਤਬੇਸਹਸੀਯ



CC-0 Shri Krishna Museum, Kurukshetra. Digitized by eGangotri

੧੫੪ ਲਈਲਖਮੰਨਗਯੋਗਿਰਖੋਹਮਝਾਰੀਰਾਮਨਿਖੰਗਕ
੧੦੯ ਸੇਕਟਿਮੈਪ੍ਰਾਨਿਲੀਨਭੁਵੈਂਤਸੁਪਾਣਸੈਭਾਗੀ॥੧੯॥ਰਾਖ
ਸੁਆਇਪਰੇਤਬਹੀਕਰਆਯੁਧਕੀਬਰਖਾਬਰਖਾਈ॥
ਕੋਟਿਤਮਾਰਤਹੈਤਤੁਵਾਅਰੁਕੋਟਿਤਮੈਲਸੁਦੇਹਚਲਾਈ॥
ਰਾਮਸੁਆਯੁਧਧਾਰਸਭਾਕਟਿਤੀਰਨਸੋਅਤਿਦੂਰਬਗਾਈ
॥ਬਾਨਹਜਾਰਸੁਲਾਇਕਰਮੈਸਤ੍ਰਰਾਖਸਸੈਨਸੁਮਾਰਗਿਰਾ
ਈ॥੨੦॥ਖਰਦੂਖਨਔਪੁਨਿਤੀਨਸਿਰਾਪਹਿਰਾਧਕਮੈਸਭ
ਨਾਇਕਮਾਰੇ॥ਭ੍ਰਾਤਬਲੈਲਘੁਭ੍ਰਾਤਾਬਿਦੇਹਸੁਤਾਪੁਨਿਆਇਤ
ਹਾਂਜਹਿਆਪਮੁਰਾਰੇ॥ਅਰਪੀਤਬਸੀਯਾਸੁਰਾਘਵਕੋਹਤ
ਰਾਖਸਪੇਖਭਏਬਿਸਮਾਰੇ॥ਮੁਖਕੰਜਪ੍ਰਭਾਅਵਨੀਦੁਹਿ
ਤਾਬਿਰਾਮਸੀਮਿਲਰਾਮਪਤਿਗਨਿਹਾਰੇ॥੨੧॥ਆਯੁਧਘਾ
ਵਸੁਰਾਮਕਲੇਵਰਧੋਵਤਹੈਇਤਸੀਯਸੁਹੇਲੀ॥ਸੂਪਨਖਾ
ਹਤਰਾਖਸਪੇਖਸੁਦੈਰਗਈਉਰਲੈਕਾਇਕੇਲੀ॥ਜਾਇਸ
ਭਾਮਹਿਰਾਵਨਕੇਪਦਪਾਸਪਰੀਦੁਖਮਾਹਿਦੁਹੇਲੀ॥ਰਾਵ
ਨਕੀਭੁਗਨੀਤਰਫੈਪਰਤੀਰਨਦੀਮਝਲੀਜਨਮੇਲੀ॥੨੨
॥ਰਾਵਨਪੇਖਤਬਾਭੁਗਨੀਅਤਿਰੋਵਤਨੈਨਸੁਨੀਰਪਨਾਰੇ
॥ਉਠਿਸੁਉਠਕਹਯੋਮੁਖਤੇਕਿਨਨਾਕਕਟੀਪ੍ਰਾਨਿਕਾਨਤੁਮਾਰੇ
॥ਮੈਂਕਹੁਬੈਰਯਮੈਵਰਣਾਤਨੁਖੇਹਕਰੋਂਤਿਨਕੀਕਟਿਨਾਰੇ॥
ਰਾਵਨਕੀਸੁਨਿਏਬਾਤਿਯਾਤਬਸੂਪਨਖਾਮੁਖਮਾਹਿਉਚਾਰੇ॥
੨੩॥ਤੂੰਮਤਮੂੜ੍ਹਪ੍ਰਮੱਤਸਦਾਮਦਪਾਂਨਕਰੇਂਕਛੁਸਾਰਨਪਾ
ਵੈ॥ਨਾਰਿਮਾਧੀਨਸੁਦੀਨਭਯੋਸਠਸਾਰਨਕੋਨਹਿਦੇਸਪਠਾਵੈਂ
॥ਤੂੰਚਖਚਾਰਬਿਹੀਨਸਦਾਸਠਰਾਜਕਹੋਕਿਹਭਾਂਤਿਕਮਾ
ਵੈਂ॥ਮਾਰਲਏਤ੍ਰਿਸਿਰਾਖਰਦੂਖਨਤੂੰਧਰਿਭੀਤਰਮੰਗਲਗਾ
ਵੈਂ॥੨੪॥ਖਿਲਮਾਪਿਬਿਖੇਬਲਵੰਤਬਡੇਦਸਚਾਰਹਜਾਰ

CC-0 Shri Krishna Museum, Kurukshetra. Digitized by eGangotri

ਸੁਰਾਖਸਮਾਰੇ।ਅਸੁਰਾਰਿਬਡੇਜਗਰਾਮਭਏਜਨਥਾਨਬਿਖੈ ੧੫੫
ਮੁਨਿਕੇਗੁਰਟਾਰੇ।ਨਾਹਿਜਾਨਿਤਤੂੰਇਹਿਬਾਤਕਛੂਇਨਤੇਮਤਿ ।੫੦
ਮੂਢਸੁਮੋਹਿਉਚਾਰੇ।ਪਿਖਲਾਜਭਈਦਸਕੰਧਰਕੋਪੁਨਿਪੂਛ
ਤਰਾਵਨਆਪਬਿਚਾਰੇ।੨੫।ਕੌਨਸੁਰਾਮਹਤੇਕਿਮਰਾਖਸਕੌ
ਨਨਿਮੰਤਭਯੋਬਨਮਾਂਹੀ।ਭਾਖਭਲੋਤਿਨਮੂਲਹੋਨਿਆਬਕ੍ਰੋਧ
ਭਯੋਹਮਰੇਉਰਮਾਂਹੀ।ਬੀਰਨਮੈਜਨਥਾਨਕਦਾਚਿਤਆਪਗ
ਈਸੁਨਦੀਤਟਮਾਂਹੀ।ਪੰਚਬਟੀਇਕਥਾਨਅਹੈਮੁਨਿਪੂਰਬ
ਸਕਰਯੋਜਿਨਮਾਂਹੀ।੨੬।ਤਾਹਿਆਸ੍ਰਮਏਕਸਮੈਨੈਰਮੋਬੀਸ
ਮਜਾਇਪਿਖੇਤਹਰਾਮਹਠੀਲੇ।ਨ੍ਰਿਗਕਿਜਪ੍ਰਭਾਧਨਬਾਣਧਰੇ
ਤਨਚੀਰਜਟਾਰਸਮਾਹਿਰਸੀਲੇ।ਲਘੁਭ੍ਰਾਤਤਿਨੈਲਖਮੰਨਕ
ਹੈਅਤਿਸੁੰਦਰਤਾਂਹਿਤਥਾਬਿਧਗੀਲੇ।ਕਮਲਾਸਮਸੁੰਦਰਿਤਾਪ
ਤ੍ਰਿਨੀਤ੍ਰਿਗਵਾਰਜਸੇਤਨਕਾਂਚਨਕੀਲੇ।੨੭।ਗਤਿਧੂਪਦੇਵਨ
ਹੀਨਰਨਾਗਨਨਾਹਿਤਥਾਬਿਧਕੀਹਮਦੇਖੀ।ਰਾਜਨਨਾਹਿ
ਸੁਨੀਕਬਹੂਬਨਦੇਤਾਤਿਥੀਹਮਯਾਬਿਧਲੇਖੀ।ਮੈਤੁਮਰੇਹਿਤ
ਲੇਨਲਗੀਤਿਨਰਾਮਾਇਹੈਮਨਜਾਨਬਿਸੇਖੀ।ਰਾਮਹਪ੍ਰੇਰਸੁ
ਭ੍ਰਾਤਬਲੀਮਮਨਾਕਕਟਾਇਦਈਤੁਮਪੇਖੀ।੨੮।ਤਬਮੈ
ਦੁਖਰੋਵਤਦੌਰਗਈਖਰਭ੍ਰਾਤਸਮੀਪਸੁਜਾਇਪੁਕਾਰੀ।ਰਣ
ਕੇਹਿਤਰਾਖਸਲੈਬਹੁਤੇਤਹਿਦੌਰਗਏਜਹਿਰਾਮਹਿਕਾਰੀ।ਖਿ
ਨਮੈਵਹੁਨਾਸਕਰੇਸਗਲੇਰਣਰਾਖਸਜੇਸੁਹੁਤੇਬਲਭਾਰੀ।ਸੁ
ਨਿਮੈਮਨਯੌਜਬਰਾਮਚਤੈਂਹਿਖਿਨਮਾਹਿਹਨੇਬਿਧਕੀਬਿਸਸਾਰੀ
।੨੯।ਜੀਵਨਤੈਸਫਲੋਤੁਮਰੋਜਬਹੋਵਤਸੀਯਸੁਨਾਰਤੁਮ
ਰੀ।ਉਦਮੁਤੂੰਤਿਹਭਾਂਤਿਕਰੋਂਜਿਹਭਾਂਤਿਮਿਲੈਵਹਿਪ੍ਰਾਣਪਿ
ਆਰੀ।ਜਾਨਕੀਕਿਜਪ੍ਰਭਾਣਿਗਨੀਸਭਅੰਗਨਭੀਤਰਸੁੰਦਰ
ਸਾਰੀ।ਰਾਮਹੁਤੇਨਹਿਆਨਸਕੇਕਛੁਪੇਖਤਨਾਬਲਿਬ੍ਰਾਧਿਤਿ

CC-0 Shri Krishna Museum, Kurukshetra. Digitized by eGangotri

ਰਾਗੀ।੩੦॥ ਛਲਕੈਰਘੁਬੀਰਹਦੂਰਨਏਤਬਪਾਵਹਿਗਾਵ
ਹਿਪ੍ਰਾਣਪਿਆਰੀ।ਸੁਨਿਕੈਯਹਬਾਤਦਯੋਪਨੁਤਾਂਅਰਮਾਨਕ
ਹਯੋਭੁਗਨੀਹਿਤਕਾਰੀ।ਕਰਕੈਅਸ੍ਰੁਆਸੁਨਯੋਤਿਨਕੋਪੁਨਿ
ਆਪਗਯੋਨਿਜਭੌਨਮਝਾਰੀ।ਉਨਚਿੰਤਬਢੀਝਗਨੀਦਨਾਂਹੀ
ਇਹਭਾਂਤਿਬਿਤੀਤਿਭਈਨਿਸਸਾਰੀ।੩੧।ਰਾਮਅਹੋਇਕ
ਤਾਂਪਰਮਾਨੁਖਮਾਰਦਏਖਰਸੋਕਿੱਹਭਾਂਤੀ।ਥੇਬਲਵੰਤਬਡੇਜ
ਗਮੇਕਰਆਭੁਪਯੌਤਰੁਣਾਤਿਨਗਾਤੀ।ਕੈਨਹਿਰਾਮਨਰਾਧ
ਪਕੋਸੁਤਮੇਬਧਚਾਹਿਲਗੀਤਿਨਛਾਤੀ।ਹੈਚਤੁਰਾਨਨਕੀਬਿ
ਨਤੀਹਰਿਮਾਨੁਖਰੂਪਲਯੋਅਮਜਾਤੀ।੩੨।ਰਘੁਕੀਕੁਲਮੇ
ਹਰਿਜੀਨਿਪਜੇਸੁਧਮਾਰਹਿਜੋਪਰਮਾਤਮਰਾਮਾ।ਇਹਭੂਮਾਹਿ
ਰਾਜਤਜੋਖਿਨਭੋਗੁਠਰਾਜਬਿਕੁੰਠਲਹੋਨਿਜਧਾਮਾ।ਨਹਿਰਾ
ਖਸਰਾਜਕਰੇਜਗਮੇਂਹਨਰਾਮਲਹੇਂਸੁਭਸੀਯਸੁਵਾਮਾ।ਇ
ਹਭਾਂਤਿਬਿਚਾਰਕਰਯੋਘਰਮੇਖਲਰਾਖਸਰਾਜਸੁਰਾਵਣਨ
ਮਾ।੩੩॥ ਸੰਕਰਛੰਦ। ।ਗਿਰਜਾਂਪਰਾਤਮਰਾਮਕੋਹ
ਰਿਜਾਨਕੀਲਾਵਰੋਧਾ।ਬਿਨਵੈਰਬੇਗਨਹਰਿਮਿਲੈਤਿਨਦੇਖ
ਯੋਉਰਸੋਧਾ।ਕਰਭਗਤਿਜੋਹਰਿਸੇਵਹੈਨਹਿਬੇਗਪਾਵੈਸੋਇ
।ਮੈਂਭਜੋਂਤਾਂਅਤਿਵੈਰਕਰਹਰਿਬੇਗੀਰਾਜੀਹੋਇ।੩੪॥

ਇਤਿਸ੍ਰੀਮਤਿਆਧਜਾਤਮਰਾਮਾਇਣੇਉਮਾਮਹੇਸੁਰਸੰਬਾਦੇ
ਅਰਨਕਾਂਡੇਪੰਚਮੋਧਿਆਇ।੫॥ ਸ੍ਰੀਮਹਾਦੇਵਉਵਾਚ।
ਸੈਯਾ। ।ਇਹਭਾਂਤਿਬਿਚਾਰਕਰਯੋਨਿਸਮੇਪਰਭਾਤਭਏ
ਚਾਇਕੈਰਥਮਾਂਹੀ।ਸੁਮਰੀਚਕੈਆਸ੍ਰਮਜਾਤਭਯੋਇਕਕਾਰ
ਯਧਾਰਮਤੀਮਨਮਾਂਹੀ।ਸੁਮਰੀਚਤਹਾਂਸੁਨਿਸੋਅਤਿਰਾਜਤ
ਚੀਰਧਰੇਜਟਿਹੈਸਿਰਮਾਂਹੀ।ਗੁਣਭਾਸਕਜੋਗੁਣਹੀਨਸਦਾਪ
ਰਮਾਤਮਧਿਆਵਤਹੈਉਰਮਾਂਹੀ।੧।ਸੁਸਮਾਧਿਵਿਰਾਮਭ

CC-0 Shri Krishna Museum, Kurukshetra. Digitized by eGangotri

